ਫੁਟਕਲ-ਪ੍ਰਕਾਸ਼ਨ ਪੁਸਤਕਮਾਲਾ

# ਜਾਗਦੀਆਂ ਅੱਖਾਂ ਦਾ ਸੁਪਨਾ

ਗਿਜੁਭਾਈ ਬਧੇਕਾ

ਅਨੁਵਾਦਿਕਾ
ਵੀਨਾ ਭਾਟੀਆ

ਚਿੱਤਰਕਾਰ
ਅਨੰਤ ਮਨਕਾਪੁਰੇ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਬੱਚਿਆਂ ਦੇ ਅਧਿਆਪਕਾਂ ਨੂੰ ਲਾਚਾਰੀ ਅਤੇ ਜੜ੍ਹਤਾ ਦੇ ਜਿਨ੍ਹਾਂ ਬੰਧਨਾਂ ਵਿਚ ਉਪਨਿਵੇਸ਼ੀ ਸ਼ਾਸਨ ਨੇ ਕੋਈ ਡੇਢ ਸੌ ਸਾਲ ਹੋਏ ਬੰਨ੍ਹਿਆ ਸੀ, ਉਹ ਅਜੇ ਕਟੇ ਨਹੀਂ ਹਨ। ਇਸ ਦੌਰਾਨ ਸਕੂਲੀ ਵਿਵਸਥਾ ਦੇ ਫੈਲਾਅ ਦੇ ਨਾਲ ਸਿੱਖਿਆ ਦੇਸ਼ ਦੇ ਹਰ ਕੋਨੇ ਵਿਚ ਜਾ ਪਹੁੰਚੀ ਹੈ। ਅਧਿਆਪਕ ਦੀ ਉਦਾਸੀਨ ਮਾਨਸਿਕ ਅਵਸਥਾ ਨੂੰ ਸਹਿਣ ਕਰਨਾ ਇਸ ਤਰ੍ਹਾਂ ਕਰੋੜਾਂ ਬੱਚਿਆਂ ਦੀ ਮਜ਼ਬੂਰੀ ਬਣ ਗਈ ਹੈ। ਸ਼ਾਇਦ ਹੀ ਕੋਈ ਅਜਿਹਾ ਅਧਿਆਪਕ ਹੋਵੇਗਾ ਜੋ ਆਪਣੇ ਬੱਚਿਆਂ ਨੂੰ ਆਪਣੇ ਆਲੇ ਦੁਆਲੇ ਦੀ ਦੁਨੀਆ ਤੋਂ ਬੇਖ਼ਬਰ ਰਹਿ ਕੇ ਜਿਊਂਣਾ ਸਿਖਾਉਣਾ ਚਾਹੁੰਦਾ ਹੋਵੇ। ਪਰ ਸਕੂਲ ਦੀ ਸੰਸਕ੍ਰਿਤੀ ਹੀ ਕੁਝ ਅਜਿਹੀ ਬਣ ਗਈ ਹੈ ਕਿ ਕੀੜਿਆਂ ਤੋਂ ਲੈ ਕੇ ਸਿਤਾਰਿਆਂ ਤੱਕ ਦੀ ਦੁਨੀਆ ਦੀਆਂ ਬਹੁਤੀਆਂ ਚੀਜ਼ਾਂ ਜਮਾਤ ਦੀ ਪੜ੍ਹਾਈ ਤੋਂ ਬਾਹਰ ਮੰਨੀਆਂ ਜਾਂਦੀਆਂ ਹਨ। ਇਕ ਆਮ ਅਧਿਆਪਕ ਇਹ ਮੰਨ ਕੇ ਚਲਦਾ ਹੈ ਕਿ ਉਸ ਦਾ ਕੰਮ ਪਾਠ-ਪੁਸਤਕਾਂ ਪੜ੍ਹਾ ਦੇਣਾ ਅਤੇ ਬੱਚਿਆਂ ਨੂੰ ਇਮਤਿਹਾਨ ਲਈ ਤਿਆਰ ਕਰਨਾ ਹੈ। ਬੱਚਿਆਂ ਦੀ ਉਤਸੁਕਤਾ ਦਾ ਵਿਕਾਸ ਅਧਿਆਪਕ ਨਾ ਆਪਣੀ ਜ਼ੁੰਮੇਵਾਰੀ ਵਿਚ ਸ਼ਾਮਿਲ ਸਮਝਦਾ ਹੈ, ਨਾ ਸਕੂਲਾਂ ਵਿਚ ਅਜਿਹੀਆਂ ਪ੍ਰਸਥਿਤੀਆਂ ਹਨ ਜਿਨ੍ਹਾਂ ਵਿਚ ਉਹ ਆਪਣੀ ਜ਼ੁੰਮੇਵਾਰੀ ਨੂੰ ਨਿਭਾ ਸਕੇ।

ਇਹ ਸਥਿਤੀ ਗੁਜਰਾਤ ਦੇ ਮਹਾਨ ਬੁੱਧੀ-ਜੀਵੀ ਅਤੇ ਬਾਲ-ਅਧਿਆਪਕ ਗਿਜੁਭਾਈ ਬਧੇਕਾ (1885-1939) ਦੀ ਪੁਸਤਕ 'ਜਾਗਦੀਆਂ ਅੱਖਾਂ ਦਾ ਸੁਪਨਾ' ਦੇ ਪੁਨਟ ਪ੍ਰਕਾਸ਼ਨ ਅਤੇ ਪ੍ਰਸਾਰ ਦੇ ਲਈ ਇਕਦਮ ਅਨੁਕੂਲ ਹੈ। ਇਹ ਪੁਸਤਕ ਪਹਿਲੀ ਵਾਰ 1932 ਵਿਚ ਗੁਜਰਾਤੀ ਭਾਸ਼ਾ ਵਿਚ ਪ੍ਰਕਾਸ਼ਿਤ ਹੋਈ ਸੀ ਅਤੇ ਉਸੇ ਸਾਲ ਮੱਧ ਪ੍ਰਦੇਸ ਦੇ ਉੱਘੇ ਅਧਿਆਪਕ ਕਾਸ਼ੀਨਾਥ ਤ੍ਰਿਵੇਦੀ ਨੇ ਇਸ ਦਾ ਹਿੰਦੀ ਅਨੁਵਾਦ ਕਰਕੇ ਪ੍ਰਕਾਸ਼ਿਤ ਕੀਤੀ। ਸਹੀ ਕੰਮ ਦੀ ਸਫ਼ਲਤਾ ਲਈ ਧੀਰਜ ਤ੍ਰਿਵੇਦੀ ਜੀ ਨੇ ਗਾਂਧੀ ਜੀ ਤੋਂ ਸਿੱਖਿਆ ਸੀ। 'ਜਾਗਦੀਆਂ ਅੱਖਾਂ ਦਾ ਸੁਪਨਾ' ਨਾਲ ਗਿਜੁਭਾਈ ਦੇ ਸਮੁੱਚੇ ਸਿੱਖਿਆ ਸਾਹਿਤ ਦੇ ਵਿਆਪਕ ਪ੍ਰਸਾਰ ਦਾ ਉਨ੍ਹਾਂ ਦਾ ਸੁਪਨਾ ਅੱਜ ਸਫ਼ਲਤਾ ਦੇ ਕੁਝ ਨੇੜੇ ਪਹੁੰਚਿਆ ਹੈ।

ਪਰ ਸਿੱਖਿਆਂ ਵਿਚ ਪਰਿਵਰਤਨ ਲਿਆਉਣ ਦਾ ਸੁਪਨਾ ਉਸ ਰਾਹ 'ਤੇ ਕਾਫੀ ਸੰਘਰਸ਼ ਕਰਕੇ ਹੀ ਸਫ਼ਲ ਹੋ ਸਕਦਾ ਹੈ ਜਿਸ ਤੇ ਮਹਾਤਮਾ ਗਾਂਧੀ, ਰਾਬਿੰਦਰਨਾਥ ਟੈਗੋਰ ਅਤੇ ਗਿਜੁਭਾਈ ਅੱਗੇ ਵਧੇ ਸਨ। ਇਨ੍ਹਾਂ ਤਿੰਨਾਂ ਦੇ ਸਿੱਖਿਆ ਵਿਗਿਆਨ ਦਾ

ਸਾਰ ਹੈ ਬੱਚਿਆਂ ਲਈ ਸੁਤੰਤਰਤਾ ਅਤੇ ਦਿਲਚਸਪੀ ਦਾ ਮਾਹੌਲ ਬਣਾ ਦੇਣਾ। ਗਿਜੁਭਾਈ ਨੇ 1920 ਵਿਚ ਆਪਣੇ "ਬਾਲ-ਮੰਦਰ" ਦੀ ਸਥਾਪਨਾ ਕਰਕੇ ਇਸ ਮੂਲ ਸਿਧਾਂਤ ਨੂੰ ਇਕ ਸੰਸਥਾਈ ਆਧਾਰ ਦਿੱਤਾ ਅਤੇ ਫਿਰ ਆਪਣੇ ਰੋਜ਼ ਦੇ ਵਿਵਹਾਰ ਅਤੇ ਲੇਖਨ ਵਿਚ ਉਸ ਦੇ ਵੱਖ-ਵੱਖ ਨਿਯਮਾਂ ਨੂੰ ਪਹਿਚਾਣਿਆਂ। 'ਜਾਗਦੀਆਂ ਅੱਖਾਂ ਦਾ ਸੁਪਨਾ' ਇਕ ਅਜਿਹੇ ਸਿਖਿਅਕ ਦੀ ਕਾਲਪਨਿਕ ਕਥਾ ਹੈ ਜੋ ਸਿੱਖਿਆ ਦੀ ਦਕਿਆਨੂਸੀ ਸੰਸਕ੍ਰਿਤੀ ਨੂੰ ਨਹੀਂ ਸਵੀਕਾਰ ਕਰਦਾ ਅਤੇ ਪਰੰਪਰਾ ਅਤੇ ਪਾਠ-ਪੁਸਤਕਾਂ ਦੀ ਸਚੇਤ ਅਵਹੇਲਨਾ ਕਰਕੇ ਬੱਚਿਆਂ ਪ੍ਰਤੀ ਸਰਲ ਅਤੇ ਪ੍ਰਯੋਗਸ਼ੀਲ ਬਣਿਆ ਰਹਿੰਦਾ ਹੈ। ਉਸ ਦੇ ਪ੍ਰਯੋਗਾਂ ਦੀ ਸਿਧਾਂਤਕ ਪਿੱਠ-ਭੂਮੀ ਮਾਂਟੇਸਰੀ ਵਿਚ ਹੈ, ਪਰ ਤਿਆਰੀ ਅਤੇ ਉਸ ਨੂੰ ਲਾਗੂ ਕਰਨ ਦਾ ਢੰਗ ਠੇਠ ਦੇਸੀ ਹੈ। "ਜਾਗਦੀਆਂ ਅੱਖਾਂ ਦਾ ਸੁਪਨਾ' ਨੂੰ ਪੜ੍ਹਦਿਆਂ ਮਨ ਬੇਰੰਗ, ਸੁੰਨਸਾਨ ਪਏ ਸਾਡੇ ਮੁੱਢਲੀ ਸਕੂਲੀ ਸਿੱਖਿਆ ਦੀ ਉਦਾਸੀ ਦੇ ਭੇਦ ਨੂੰ ਜਾਣ ਕੇ ਹੁਲਾਸ ਅਤੇ ਜਿਗਿਆਸਾ ਵੱਲ ਹੋ ਤੁਰਦਾ ਹੈ ਅਤੇ ਉਸ ਸਮੇਂ ਦਾ ਚਿੱਤਰ ਬਣਾਉਣ ਵਿਚ ਲੱਗ ਜਾਂਦਾ ਹੈ ਜਦ ਦੇਸ਼ ਦੇ ਲੱਖਾਂ ਸਕੂਲਾਂ ਵਿਚ ਕੈਦ ਪਈ ਪ੍ਰਤਿਭਾ ਰੰਗ ਦਿਖਾਏਗੀ ਅਤੇ ਬੱਚੇ ਆਪਣੇ ਅਧਿਆਪਕ ਦੇ ਨਾਲ ਸਕੂਲ ਦੇ ਗਿਰਦ ਫੈਲੀ ਦੁਨੀਆ ਦਾ ਜਾਇਜਾ ਅਨੰਦਮਈ ਢੰਗ ਨਾਲ ਜਮਾਤ ਵਿਚ ਬੈਠ ਕੇ ਲੈ ਸਕਣਗੇ।

1 ਮਈ 1989 — ਕ੍ਰਿਸ਼ਨ ਕੁਮਾਰ

ਮੁਖੀ, ਸਿੱਖਿਆ ਵਿਭਾਗ
ਦਿੱਲੀ ਯੂਨੀਵਰਸਿਟੀ, ਦਿੱਲੀ

ਮੈਨੂੰ ਕਿਸੇ ਨੇ ਕਿਹਾ ਕਿ ਗਿਆਨ ਨਾਲ ਬੋਝਲ ਲੇਖਾਂ ਦੀ ਥਾਂ ਜੇਕਰ ਮੈਂ ਕਥਾ-ਸ਼ੈਲੀ ਵਿਚ ਸਿੱਖਿਆ-ਸੰਬੰਧੀ ਆਪਣੇ ਵਿਚਾਰਾਂ ਨੂੰ ਪੇਸ਼ ਕਰਾਂ ਤਾਂ ਇਹ ਵਿਚਾਰ ਕਿਸ ਤਰ੍ਹਾਂ ਦੇ ਲਗਣਗੇ? ਮੈਨੂੰ ਇਸ ਬਾਰੇ ਯਤਨ ਕਰਨ ਦੀ ਪ੍ਰੇਰਨਾ ਮਿਲੀ ਅਤੇ ਸਿੱਟੇ ਵਜੋਂ ਹੱਥਲੀ ਪੁਸਤਕ ਲਿਖੀ ਗਈ।

ਇਸ ਪੁਸਤਕ ਦੇ ਮੂਲ ਵਿਚ ਜਿਹੜੇ ਵਾਸਤਵਿਕ ਅਨੁਭਵ ਹਨ ਉਹ ਮੇਰੇ ਜੀਵੰਤ ਅਨੁਭਵਾਂ ਵਿਚੋਂ ਉਪਜੇ ਹਨ ਅਤੇ ਮੈਨੂੰ ਵਿਸ਼ਵਾਸ ਹੈ ਕਿ ਪ੍ਰਾਣਵਾਨ, ਕ੍ਰਿਆਵਾਨ ਅਤੇ ਨਿਸ਼ਠਾਵਾਨ ਅਧਿਆਪਕ ਆਪਣੇ ਲਈ ਵੀ ਇਸ ਨੂੰ ਵਾਸਤਵਿਕ ਸਰੂਪ ਪ੍ਰਦਾਨ ਕਰ ਸਕਣਗੇ।

-ਗਿਜੂਭਾਈ

# ਪਹਿਲਾ ਭਾਗ

## ਪ੍ਰਯੋਗ ਦਾ ਆਰੰਭ

### 1

ਮੈਂ ਪੜ੍ਹਿਆ ਅਤੇ ਸੋਚਿਆ ਤਾਂ ਬਹੁਤ ਕੁਝ ਸੀ, ਪਰ ਮੈਨੂੰ ਅਨੁਭਵ ਨਹੀਂ ਸੀ। ਮੈਂ ਸੋਚਿਆ, ਮੈਨੂੰ ਖ਼ੁਦ ਅਨੁਭਵ ਕਰਨਾ ਚਾਹੀਦਾ ਹੈ ਤਾਂ ਹੀ ਮੇਰੇ ਵਿਚਾਰ ਬਣਨਗੇ। ਫਿਰ ਹੀ ਇਹ ਪਤਾ ਲਗ ਸਕੇਗਾ ਕਿ ਮੇਰੀ ਅੱਜ ਦੀ ਕਲਪਨਾ ਵਿਚ ਕਿਤਨੀ ਸਚਾਈ ਅਤੇ ਕਿਤਨਾ ਖੋਖਲਾਪਨ ਹੈ।

ਮੈਂ ਸਿੱਖਿਆ ਵਿਭਾਗ ਦੇ ਵੱਡੇ ਅਧਿਕਾਰੀ ਕੋਲ ਗਿਆ ਅਤੇ ਉਸਦੇ ਅੱਗੇ ਬੇਨਤੀ ਕੀਤੀ ਕਿ ਮੈਨੂੰ ਪ੍ਰਾਥਮਿਕ ਪਾਠਸ਼ਾਲਾ ਦੀ ਇਕ ਕਲਾਸ ਦਿੱਤੀ ਜਾਵੇ।

ਅਧਿਕਾਰੀ ਹੱਸਿਆ ਅਤੇ ਬੋਲਿਆ — 'ਰਹਿਣ ਦੇ ਭਰਾਵਾ! ਇਹ ਕੰਮ ਤੁਹਾਡੇ ਕੋਲੋਂ ਨਹੀਂ ਬਣੇਗਾ। ਮੁੰਡਿਆਂ ਨੂੰ ਪੜ੍ਹਾਉਣਾ ਅਤੇ ਉਹ ਵੀ ਪ੍ਰਾਥਮਿਕ ਪਾਠਸ਼ਾਲਾ ਦੇ ਮੁੰਡਿਆਂ ਨੂੰ, ਇਸ ਤਰ੍ਹਾਂ ਦਾ ਕੰਮ ਹੈ, ਜਿਸ ਵਿਚ ਰਾਤ ਦਿਨ ਇਕ ਕਰਨਾ ਪੈਂਦਾ ਹੈ। ਤੁਸੀਂ ਤਾਂ ਲੇਖਕ ਅਤੇ ਵਿਚਾਰਕ ਹੋ। ਮੇਜ਼ ਤੇ ਬੈਠ ਕੇ ਲੇਖ ਲਿਖਣਾ ਆਸਾਨ ਹੈ ਅਤੇ ਕਲਪਨਾ ਵਿਚ ਪੜ੍ਹਾ ਦੇਣਾ ਵੀ ਆਸਾਨ ਹੈ, ਮੁਸ਼ਕਿਲ ਹੈ, ਸਿੱਧਾ ਕੰਮ ਕਰਨਾ ਅਤੇ ਉਸ ਨੂੰ ਪਾਰ ਲਗਾਉਣਾ।'

ਮੈਂ ਕਿਹਾ, "ਇਸ ਲਈ ਮੈਂ ਖ਼ੁਦ ਅਨੁਭਵ ਕਰਨਾ ਚਾਹੁੰਦਾ ਹਾਂ। ਆਪਣੀ ਕਲਪਨਾ ਵਿਚ ਮੈਂ ਅਸਲੀਅਤ ਲਿਆਉਣੀ ਹੈ।"

ਅਧਿਕਾਰੀ ਨੇ ਕਿਹਾ, "ਅੱਛਾ, ਜੇਕਰ ਤੁਹਾਡੀ ਮਰਜ਼ੀ ਹੀ ਹੈ, ਤਾਂ ਖ਼ੁਸ਼ੀ ਨਾਲ ਇਕ ਸਾਲ ਤੱਕ ਅਨੁਭਵ ਕਰੋ। ਪ੍ਰਾਥਮਿਕ ਪਾਠਸ਼ਾਲਾ ਦੀ ਚੌਥੀ ਜਮਾਤ ਮੈਂ ਤੁਹਾਨੂੰ ਦੇਂਦਾ ਹਾਂ। ਇਹ ਉਸਦਾ ਸਿਲੇਬਸ ਹੈ। ਇਹ ਉਸਦੇ ਵਿਚ ਕੁਝ ਪੜ੍ਹਨ ਦੀਆਂ ਕਿਤਾਬਾਂ ਹਨ, ਅਤੇ ਇਹ ਸਿੱਖਿਆ ਵਿਭਾਗ ਦੀ ਛੁੱਟੀ ਆਦਿ ਦੇ ਕੁਝ ਅਸੂਲ ਹਨ।"

ਮੈਂ ਇਜ਼ਤ ਦੀ ਨਜ਼ਰ ਨਾਲ ਉਹਨਾਂ ਸਾਰੀਆਂ ਚੀਜ਼ਾਂ ਨੂੰ ਵੇਖਿਆ। ਸਿਲੇਬਸ ਲੈ ਕੇ ਮੈਂ ਜੇਬ੍ਹ ਵਿਚ ਰਖਿਆ ਅਤੇ ਪੜ੍ਹਨ ਵਾਲੀਆਂ ਕਿਤਾਬਾਂ ਨੂੰ ਇਕ ਡੋਰ ਨਾਲ ਬੰਨਣ ਲੱਗਾ।

ਸਾਹਿਬ ਨੇ ਕਿਹਾ, "ਦੇਖੋ, ਤੁਸੀਂ ਜਿਸ ਤਰ੍ਹਾਂ ਚਾਹੋ ਉਸ ਤਰ੍ਹਾਂ ਪ੍ਰਯੋਗ ਕਰਨ ਦੀ ਆਜ਼ਾਦੀ ਤੁਹਾਨੂੰ ਹੈ ਹੀ, ਇਸ ਲਈ ਤਾਂ ਤੁਸੀਂ ਆਏ ਹੀ ਹੋ। ਪਰ ਇਹ ਵੀ ਧਿਆਨ ਰਖਣਾ ਕਿ ਬਾਰ੍ਹਵੇਂ ਮਹੀਨੇ ਵਿਚ ਪ੍ਰੀਖਿਆ ਹੋਵੇਗੀ ਅਤੇ, ਤੁਹਾਡਾ ਕੰਮ ਪ੍ਰੀਖਿਆ ਦੇ ਨਤੀਜੇ ਨਾਲ ਮਾਪਿਆ ਜਾਏਗਾ।"

ਮੈਂ ਕਿਹਾ ਮਨਜ਼ੂਰ ਹੈ। ਪਰ ਮੇਰੀ ਇਕ ਬੇਨਤੀ ਹੈ, ਪ੍ਰੀਖਿਅਕ ਤਸੀਂ ਖ਼ੁਦ ਹੀ ਰਹਿਣਾ। ਖ਼ੁਦ ਤੁਹਾਨੂੰ ਹੀ ਮੇਰੇ ਕੰਮ ਦਾ ਅੰਦਾਜ਼ਾ ਲਗਾਉਣਾ ਪਵੇਗਾ। ਪ੍ਰਯੋਗ ਕਰਨ ਦੀ ਆਜ਼ਾਦੀ ਤੁਸੀਂ ਦੇ ਰਹੇ ਹੋ, ਅਤੇ ਤੁਹਾਨੂੰ ਹੀ ਆਪਣਾ ਕੰਮ ਦਿਖਾ ਕੇ ਮੈਨੂੰ ਚੈਨ ਆਏਗੀ। ਤੁਸੀਂ ਹੀ ਮੇਰੀ ਕਾਮਯਾਬੀ ਅਤੇ ਕਮੀ ਦਾ ਕਾਰਨ ਸਮਝ ਸਕੋਗੇ।

ਅਧਿਕਾਰੀ ਸਾਹਿਬ ਨੇ ਹੱਸ ਕੇ ਇਜਾਜ਼ਤ ਦਿੰਦਿਆਂ ਸਿਰ ਹਿਲਾਇਆ ਅਤੇ ਮੈਂ ਦਫ਼ਤਰ ਤੋਂ ਬਾਹਰ ਆ ਗਿਆ।

## 2

ਮੈਂ ਸਾਰਾ ਸਿਲੇਬਸ ਦੇਖ ਲਿਆ ਸੀ। ਮੈਨੂੰ ਵਿਸ਼ਵਾਸ ਹੋ ਗਿਆ ਸੀ ਕਿ ਕਈ ਪਰਿਵਰਤਨ ਕੀਤੇ ਜਾ ਸਕਦੇ ਹਨ। ਪੜ੍ਹਨ ਦੀਆਂ ਕਿਤਾਬਾਂ ਨੂੰ ਵੀ ਮੈਂ ਇਕ ਨਜ਼ਰ ਨਾਲ ਵੇਖ ਲਿਆ। ਕਮੀਆਂ ਪੇਸ਼ੀਆਂ ਸਾਹਮਣੇ ਆਉਣ ਲਗੀਆਂ। ਕੀ ਕੀ ਸੁਧਾਰ ਹੋ ਸਕਦੇ ਨੇ, ਉਹ ਵੀ ਸੋਚ ਲਿਆ। ਮਨ ਵਿਚ ਪਹਿਲੇ ਦਿਨ ਤੋਂ ਲੈ ਕੇ ਆਖ਼ਰੀ ਦਿਨ ਤਕ ਦੇ ਕੰਮ ਦਾ ਇਕ ਚਿੱਤਰ ਬਣ ਗਿਆ।

ਪ੍ਰੀਖਿਆ ਅਤੇ ਉਸਦੇ ਨਤੀਜੇ ਦੇ ਦਿਨ ਦੀ ਮੈਂ ਕਲਪਨਾ ਕਰ ਲਈ, ਅਤੇ ਇਹਨਾਂ ਗੱਲਾਂ ਦੀਆਂ ਸਕੀਮਾਂ ਵੀ ਬਣਾ ਲਈਆਂ ਕਿ ਸਾਰਾ ਸਾਲ ਕੰਮ ਕਿਸ ਤਰ੍ਹਾਂ ਚਲੇਗਾ, ਕਿਸ ਤਰ੍ਹਾਂ ਦਾ ਕੰਮ ਹੋਵੇਗਾ, ਅਤੇ ਕੀ ਨਤੀਜੇ ਆਉਣਗੇ। ਸੋਚਦਿਆਂ ਕਦੋਂ ਰਾਤ ਦੇ ਦੋ ਵਜ ਗਏ ਪਤਾ ਹੀ ਨਹੀਂ ਚਲਿਆ। ਆਖ਼ਰ ਅਗਲੇ ਦਿਨ ਦੇ ਕੰਮ ਨੂੰ ਕਾਗਜ਼ ਉਪਰੇ ਲਿਖ ਕੇ ਤਿੰਨ ਵਜੇ ਤੱਕ ਮੈਂ ਸੌਂ ਗਿਆ।

ਸਵੇਰ ਹੋਈ। ਉਤਸ਼ਾਹ ਸੀ, ਸ਼ਰਧਾ ਸੀ, ਵੇਗ ਸੀ। ਨਹਾ ਧੋ ਕੇ, ਨਾਸ਼ਤਾ ਕਰਕੇ ਮੈਂ ਠੀਕ ਸਮੇਂ ਤੇ ਤੀਜੇ ਨੰਬਰ ਦੀ ਪਾਠਸ਼ਾਲਾ ਵਿਚ ਜਾ ਪਹੁੰਚਿਆ। ਸਕੂਲ ਅਜੇ ਖੁਲ੍ਹਿਆ ਨਹੀਂ ਸੀ। ਸਾਡੇ ਵੱਡੇ ਅਫ਼ਸਰ ਵੀ ਨਹੀਂ ਆਏ ਸਨ। ਚੌਕੀਦਾਰ ਉਹਨਾਂ ਦੇ ਘਰ ਚਾਬੀ ਲੈਣ ਗਿਆ ਹੋਇਆ ਸੀ। ਮੁੰਡਿਆਂ ਦਾ ਆਉਣਾ ਜਾਣਾ ਸ਼ੁਰੂ ਸੀ ਅਤੇ ਸੜਕ ਤੇ ਸ਼ੋਰ ਮਚਿਆ ਹੋਇਆ ਸੀ।

ਮੈਂ ਸੋਚ ਰਿਹਾ ਸੀ ਕਿ ਸਕੂਲ ਖੁੱਲ੍ਹੇ ਅਤੇ ਜਮਾਤ ਨੂੰ ਸੰਭਾਲ ਕੇ ਕੰਮ ਸ਼ੁਰੂ ਕਰਾਂ ? ਆਪਣੇ ਵਿਚਾਰ ਪੇਸ਼ ਕਰਾਂ ? ਜਮਾਤ ਵਿਚ ਅਨੁਸ਼ਾਸਨ ਅਤੇ ਸ਼ਾਂਤੀ ਦਾ ਮਾਹੌਲ ਪੈਦਾ ਕਰਾਂ ? ਸਰਲ ਤਰੀਕੇ ਨਾਲ ਪਾਠ ਸਮਝਾਵਾਂ ਅਤੇ ਵਿਦਿਆਰਥੀਆਂ ਦੇ ਮਨਾਂ ਨੂੰ ਜਿੱਤ ਲਵਾਂ ? ਉਸ ਸਮੇਂ ਸ਼ਾਇਦ ਮੇਰੇ ਦਿਮਾਗ ਵਿਚ ਖ਼ੂਨ ਬੜੀ ਤੇਜ਼ੀ ਨਾਲ ਚੱਕਰ ਕਟ ਰਿਹਾ ਸੀ।

ਘੰਟੀ ਵੱਜੀ। ਮੁੰਡੇ ਜਮਾਤ ਵਿਚ ਆ ਕੇ ਬੈਠੇ। ਵੱਡੇ ਅਫ਼ਸਰ ਨੇ ਮੇਰੇ ਨਾਲ ਆ ਕੇ ਮੈਨੂੰ ਮੇਰੀ ਜਮਾਤ ਦਿਖਾਈ ਅਤੇ ਮੁੰਡਿਆਂ ਨੂੰ ਕਿਹਾ, 'ਦੇਖੋ, ਇਹ ਸਾਹਿਬ ਲਕਸ਼ਮੀ ਸ਼ੰਕਰ ਅੱਜ ਤੋਂ ਤੁਹਾਡੇ ਅਧਿਆਪਕ ਹਨ। ਜਿਸ ਤਰ੍ਹਾਂ ਇਹ ਕਹਿਣ ਉਸ ਤਰ੍ਹਾਂ ਹੀ

ਕਰਨਾ। ਇਹਨਾਂ ਦਾ ਕਹਿਣਾ ਮੰਨਣਾ। ਸ਼ੋਰ ਨਾ ਮਚਾਉਣਾ।'

ਵੱਡੇ ਅਫ਼ਸਰ ਬੋਲ ਰਹੇ ਸਨ ਅਤੇ ਮੈਂ ਇਧਰ ਆਪਣੇ ਅਗਲੇ ਬਾਰ੍ਹਾਂ ਮਹੀਨਿਆਂ ਦੇ ਸਾਥੀਆਂ ਨੂੰ ਵੇਖ ਰਿਹਾ ਸਾਂ। ਕੋਈ ਮੁਸਕਰਾਇਆ, ਕਿਸੇ ਨੇ ਟੇਡੀ ਅੱਖ ਨਾਲ ਦੇਖਿਆ। ਕਿਸੇ ਨੇ ਰੋਅਬ ਨਾਲ ਸਿਰ ਹਿਲਾਇਆ। ਕੁਝ ਮੇਰੇ ਸਾਹਮਣੇ ਹੈਰਾਨੀ ਅਤੇ ਮਜ਼ਾਕ ਦੀ ਨਜ਼ਰ ਨਾਲ ਵੇਖਦੇ ਰਹੇ ਅਤੇ ਕੁਝ ਖੜੇ ਰਹੇ।

ਮੈਂ ਦੇਖਿਆ ਕਿ ਮੈਂ ਇਨ੍ਹਾਂ ਮੁੰਡਿਆਂ ਨੂੰ ਪੜ੍ਹਾਉਣਾ ਸੀ। ਇਹਨਾਂ ਸ਼ਰਾਰਤੀ, ਆਕੜਖਾਨ ਅਤੇ ਅਜੀਬ ਢੰਗ ਦੇ ਮੁੰਡਿਆਂ ਨੂੰ। ਮਨ ਥੋੜ੍ਹਾ ਡਰ ਵੀ ਗਿਆ ਸੀ। ਦਿਲ ਦੀ ਧੜਕਣ ਵੀ ਤੇਜ਼ ਹੋ ਗਈ। ਪਰ ਫਿਰ ਸੋਚਿਆ — ਪਰਵਾਹ ਨਹੀਂ, ਹੌਲੀ ਹੌਲੀ ਸਭ ਦੇਖ ਲਵਾਂਗਾ।

ਮੈਂ ਰਾਤ ਨੂੰ ਨੋਟ ਕੀਤੀਆਂ ਗੱਲਾਂ ਜੇਬ ਵਿਚੋਂ ਕੱਢ ਕੇ ਦੇਖ ਲਈਆਂ। ਲਿਖਿਆ ਸੀ — ਪਹਿਲੇ ਸ਼ਾਂਤੀ ਦਾ ਖੇਲ, ਜਮਾਤ ਦੇ ਕਮਰੇ ਦੀ ਸਫ਼ਾਈ ਦੀ ਜਾਂਚ, ਫਿਰ ਸਹਿਗਾਣ, ਫਿਰ ਵਾਰਤਾਲਾਪ ਆਦਿ।

ਮੈਂ ਮੁੰਡਿਆਂ ਨੂੰ ਕਿਹਾ, 'ਆਓ ਅਸੀਂ ਸ਼ਾਂਤੀ ਦਾ ਖੇਡ ਖੇਡੀਏ। ਦੇਖੋ ਜਦੋਂ ਮੈਂ ਓਮ ਸ਼ਾਤੀ ਕਹਾਂ ਤੁਸੀਂ ਸਭ ਨੇ ਚੁਪਚਾਪ ਬੈਠ ਜਾਣਾ। ਚੌਕੜੀ ਮਾਰ ਕੇ ਬੈਠਣਾ। ਹਿਲਣਾ-ਜੁਲਣਾ ਨਹੀਂ। ਫਿਰ ਮੈਂ ਬੂਹੇ ਬੰਦ ਕਰਾਂਗਾ, ਹਨੇਰਾ ਹੋ ਜਾਏਗਾ। ਤੁਸੀਂ ਸਭ ਨੇ ਸ਼ਾਂਤ ਰਹਿਣਾ। ਤੁਹਾਨੂੰ ਦੂਰ ਨੇੜੇ ਦਾ ਸ਼ੋਰ ਸੁਣਾਈ ਦੇਵੇਗਾ। ਉਹਨੂੰ ਸੁਣਨ ਵਿਚ



*ਇਨ੍ਹਾਂ ਸ਼ਰਾਰਤੀ ਬੱਚਿਆਂ ਨੂੰ ਦੇਖ ਦੇ ਮਨ ਥੋੜ੍ਹਾ ਡਰ ਗਿਆ। ਦਿਲ ਦੀ ਧੜਕਣ ਵੀ ਤੇਜ਼ ਹੋ ਗਈ।*

ਤੁਹਾਨੂੰ ਬੜਾ ਮਜ਼ਾ ਆਵੇਗਾ। ਤੁਹਾਨੂੰ ਮੱਖੀਆਂ ਦੇ ਭਿੰਣ ਭਿੰਣ ਕਰਨ ਦੀਆਂ ਆਵਾਜ਼ਾਂ ਸੁਣਾਈ ਦੇਣਗੀਆਂ। ਫਿਰ ਮੈਂ ਗਾਵਾਂਗਾ ਅਤੇ ਤੁਸੀਂ ਸਭ ਨੇ ਸੁਣਨਾ।'

ਇਹ ਕਹਿਣ ਤੋਂ ਬਾਅਦ ਮੈਂ ਸ਼ਾਂਤੀ ਦਾ ਖੇਲ ਸ਼ੁਰੂ ਕੀਤਾ। ਮੈਂ 'ਓਮ ਸ਼ਾਂਤੀ' ਬੋਲਿਆ, ਪਰ ਮੁੰਡੇ ਆਪਸ ਵਿਚ ਧੱਕਾ-ਮੁੱਕੀ ਅਤੇ ਗੱਲਾਂ ਵਿਚ ਲਗੇ ਸਨ। ਮੈਂ ਦੋ ਤਿੰਨ ਵਾਰੀ ਬੋਲਿਆ, ਪਰ ਮੈਨੂੰ ਲਗਿਆ ਜਿਵੇਂ ਮੇਰੀ ਆਵਾਜ਼ ਕਿਸੇ ਨੂੰ ਸੁਣਾਈ ਹੀ ਨਾ ਦਿਤੀ ਹੋਵੇ। ਮੈਂ ਮਨ ਹੀ ਮਨ ਘਬਰਾ ਗਿਆ। ਇਹ ਕਿਵੇਂ ਕਹਿੰਦਾ ਕਿ 'ਚੁੱਪ ਰਹੋ ! ਗੜਬੜ ਨਾ ਕਰੋ।' ਚਪੇੜ ਮਾਰ ਕੇ ਡਰਾਉਂਦਾ ਵੀ ਕਿਵੇਂ ? ਖੈਰ, ਮੈਂ ਅੱਗੇ ਵਧਿਆ ਅਤੇ ਖਿੜਕੀਆਂ ਬੰਦ ਕ਼ੀਤੀਆਂ। ਹਨੇਰਾ ਹੋਇਆ ਅਤੇ ਧਿਆਨ (?) ਗਿਆ। ਮੁੰਡਿਆਂ ਵਿਚੋਂ ਕੋਈ 'ਊਂ-ਊਂ' ਕਰਨ ਲੱਗਾ, ਕੋਈ ਹੱਸਿਆ ਅਤੇ ਸਭ ਹੱਸਣ ਲੱਗੇ। ਮੈਂ ਕੁਝ ਘਬਰਾ ਗਿਆ। ਮੇਰਾ ਚਿਹਰਾ ਪੀਲਾ ਪੈ ਗਿਆ। ਮੈਂ ਖਿੜਕੀਆਂ ਖੋਲ੍ਹ ਦਿਤੀਆਂ ਅਤੇ ਥੋੜ੍ਹੀ ਦੇਰ ਕਮਰੇ 'ਚੋਂ ਬਾਹਰ ਜਾ ਕੇ ਵਾਪਸ ਆ ਗਿਆ। ਸਾਰੀ ਜਮਾਤ ਸ਼ੋਰ ਮਚਾਉਣ ਵਿਚ ਲੱਗੀ ਹੋਈ ਸੀ। ਮੁੰਡੇ ਇਕ ਦੂਜੇ ਨੂੰ 'ਓਮ ਸ਼ਾਂਤੀ' ਕਹਿ ਰਹੇ ਸਨ। ਕੁਝ ਖੜੇ ਹੋ ਕੇ ਆਪ ਹੀ ਖਿੜਕੀਆਂ ਬੰਦ ਕਰ ਰਹੇ ਸਨ।

ਮੈਂ ਸੋਚਿਆ — ਮੇਰਾ ਲਿਖਿਆ ਬੇਕਾਰ ਹੈ। ਘਰ ਵਿਚ ਬੈਠੇ-ਬੈਠੇ ਅਟਕਲਾਂ ਲਾਉਣਾ ਅਤੇ ਕਲਪਨਾ ਵਿਚ ਪੜ੍ਹਾ ਲੈਣਾ ਅਸਾਨ ਸੀ, ਪਰ ਇਹ ਤੇ ਬੜਾ ਮੁਸ਼ਕਿਲ ਕੰਮ ਸੀ। ਜੋ ਅੱਜ ਤੱਕ ਸ਼ੋਰ ਅਤੇ ਸ਼ਰਾਰਤਾਂ ਦੇ ਮਾਹੌਲ ਵਿਚ ਪਲੇ ਹਨ, ਉਹਨਾਂ



*ਲੜਕੇ ਧਿਆਨ ਨਾਲ ਕਹਾਣੀ ਸੁਣਨ ਲੱਗੇ। ਸਾਰੀ ਜਮਾਤ ਸ਼ਾਤ ਸੀ। ਨਾ ਕੋਈ ਬੋਲਦਾ ਸੀ, ਨਾ ਹਿੱਲਦਾ ਸੀ।*

ਦੇ ਸਾਹਮਣੇ ਸ਼ਾਂਤੀ ਦਾ ਖੇਲ ਮੱਝ ਦੇ ਅੱਗੇ ਬੀਨ ਵਜਾਉਣ ਦੇ ਬਰਾਬਰ ਹੈ। ਪਰ ਫ਼ਿਕਰ ਨਹੀਂ। ਚੰਗਾ ਹੀ ਹੋਇਆ ਕਿ ਪਹਿਲੀ ਹੀ ਗਰਾਹੀ ਵਿਚ ਮੱਖੀ ਆ ਗਈ। ਕੱਲ੍ਹ ਤੋਂ ਹੁਣ ਨਵਾਂ ਕੰਮ ਆਰੰਭ ਕਰਾਂਗਾ।

ਮੈਂ ਜਮਾਤ ਵਿਚ ਆਇਆ ਅਤੇ ਮੁੰਡਿਆਂ ਨੂੰ ਕਿਹਾ, 'ਅੱਜ ਅਸੀਂ ਹੋਰ ਕੰਮ ਨਹੀਂ ਕਰਾਂਗੇ। ਹੁਣ ਕੱਲ੍ਹ ਤੋਂ ਸਾਡਾ ਨਵਾਂ ਕੰਮ ਸ਼ੁਰੂ ਹੋਵੇਗਾ। ਅੱਜ ਤੁਸੀਂ ਸਭ ਛੁੱਟੀ ਮਨਾਉ।'

'ਛੁੱਟੀ' ਸ਼ਬਦ ਸੁਣ ਕੇ ਮੁੰਡੇ, 'ਹੋ – ਹੋ' ਕਰਕੇ ਕਮਰੇ ਵਿਚੋਂ ਬਾਹਰ ਨਿਕਲੇ ਅਤੇ ਸਾਰੇ ਸਕੂਲ ਵਿਚ ਖਲਬਲੀ ਮਚ ਗਈ। ਸਾਰਾ ਵਾਤਾਵਰਣ 'ਛੁੱਟੀ, ਛੁੱਟੀ, ਛੁੱਟੀ' ਦੀ ਆਵਾਜ਼ ਨਾਲ ਗੂੰਜ ਉਠਿਆ। ਮੁੰਡੇ ਉਛਲਦੇ–ਕੁੱਦਦੇ ਅਤੇ ਛਾਲਾਂ ਮਾਰਦੇ ਆਪਣੇ ਘਰਾਂ ਵਲ ਦੌੜਨ ਲੱਗੇ।

ਦੂਸਰੇ ਅਧਿਆਪਕ ਅਤੇ ਵਿਦਿਆਰਥੀ ਦੇਖਦੇ ਰਹਿ ਗਏ। 'ਇਹ ਕੀ ਹੈ ?' ਵੱਡਾ ਅਫ਼ਸਰ ਇਕਦਮ ਮੇਰੇ ਕੋਲ ਆਇਆ ਅਤੇ ਭਰਵੱਟੇ ਤਾਣ ਕੇ ਬੋਲਿਆ, "ਤੁਸੀਂ ਇਹਨਾਂ ਨੂੰ ਛੁੱਟੀ ਕਿਸ ਤਰ੍ਹਾਂ ਦੇ ਦਿਤੀ। ਅਜੇ ਤਾਂ ਦੋ ਘੰਟੇ ਪਏ ਹਨ।"

ਮੈਂ ਕਿਹਾ, 'ਜੀ, ਅੱਜ ਮੁੰਡੇ ਪੜ੍ਹਨ ਦੇ ਮੂਡ ਵਿਚ ਨਹੀਂ ਸਨ। ਉਹ ਅੱਜ ਥੱਕੇ ਹੋਏ ਵੀ ਸਨ। ਸ਼ਾਂਤੀ ਦੇ ਖੇਲ ਸਮੇਂ ਮੈਂ ਇਹ ਅਨੁਭਵ ਕੀਤਾ ਸੀ।'

ਵੱਡੇ ਅਫ਼ਸਰ ਨੇ ਗੁੱਸੇ ਭਰੀ ਆਵਾਜ਼ ਵਿਚ ਕਿਹਾ, "ਪਰ ਇਸ ਤਰ੍ਹਾਂ ਤੁਸੀਂ ਬਗੈਰ ਪੁੱਛੇ ਛੁੱਟੀ ਨਹੀਂ ਦੇ ਸਕਦੇ। ਇਕ ਜਮਾਤ ਦੇ ਬੱਚੇ ਘਰ ਜਾਣਗੇ ਤਾਂ ਦੂਸਰੀ ਜਮਾਤ ਦੇ ਬੱਚੇ ਕੀ ਪੜ੍ਹਨਗੇ , ਤੁਹਾਡੇ ਇਹ ਪ੍ਰਯੋਗ ਇਥੇ ਨਹੀਂ ਚਲਣਗੇ।"

ਉਹਨਾਂ ਨੇ ਜ਼ਰਾ ਗੁੱਸੇ ਵਿਚ ਆ ਕੇ ਕਿਹਾ, 'ਆਪਣੀ ਇਹ ਇੱਛਾ–ਵਿੱਛਾ ਛੱਡੋ। ਸ਼ਾਂਤੀ ਦਾ ਖੇਲ ਤਾਂ ਮਾਂਟੇਸਰੀ ਸਕੂਲ ਵਿਚ ਹੁੰਦਾ ਹੈ। ਇਥੇ ਪ੍ਰਾਥਮਿਕ ਪਾਠਸ਼ਾਲਾ ਵਿਚ ਝੱਟ ਚਪੇੜ ਮਾਰੀ ਨਹੀਂ ਅਤੇ ਝੱਟ ਬੱਚੇ ਚੁੱਪ ਹੋਏ ਨਹੀਂ। ਅਤੇ ਫਿਰ ਕਾਇਦੇ ਅਨੁਸਾਰ ਸਭ ਪੜ੍ਹਦੇ ਪੜ੍ਹਾਉਂਦੇ ਹਨ। ਤੁਸੀਂ ਵੀ ਉਸ ਤਰ੍ਹਾਂ ਪੜ੍ਹਾਉਗੇ ਤਾਂ ਹੀ ਬਾਰ੍ਹਾਂ ਮਹੀਨਿਆਂ ਵਿਚ ਕੋਈ ਪਰਿਣਾਮ ਨਜ਼ਰ ਆਏਗਾ। ਅੱਜ ਦਾ ਦਿਨ ਤਾਂ ਵਿਅਰਥ ਹੀ ਗਿਆ ਅਤੇ ਉਲੂ ਵੀ ਬਣੇ।

ਮੈਨੂੰ ਆਪਣੇ ਸਕੂਲ ਦੇ ਮੁਖ ਅਧਿਆਪਕ ਤੇ ਤਰਸ ਆਇਆ। ਮੈਂ ਕਿਹਾ, 'ਚਪੇੜ ਮਾਰ ਕੇ ਪੜ੍ਹਾਉਣ ਦਾ ਕੰਮ ਤਾਂ ਦੂਸਰੇ ਸਭ ਕਰ ਹੀ ਰਹੇ ਹਨ, ਅਤੇ ਉਸਦਾ ਨਤੀਜਾ ਮੈਂ ਇਹ ਦੇਖ ਰਿਹਾ ਹਾਂ ਕਿ ਮੁੰਡੇ ਬਹੁਤ ਜ਼ਿਆਦਾ ਜੰਗਲੀ, ਪਿਛੜੇ ਹੋਏ, ਅਸ਼ਾਂਤ ਅਤੇ ਸਮਝ ਤੋਂ ਬਾਹਰ ਹਨ। ਮੈਂ ਤੇ ਇਹ ਵੀ ਦੇਖ ਚੁੱਕਿਆ ਹਾਂ ਕਿ ਇਹਨਾਂ ਚਾਰ ਵਰ੍ਹਿਆਂ ਵਿਚ ਪੜ੍ਹਾਈ ਤੋਂ ਮੁੰਡੇ ਤਾਲੀਆਂ ਵਜਾਉਣ ਅਤੇ ਹਾ – ਹਾ, ਹੂ – ਹੂ ਕਰਨਾ ਸਿੱਖੇ ਹਨ। ਉਹਨਾਂ ਨੂੰ ਆਪਣੇ ਸਕੂਲ ਨਾਲ ਪਿਆਰ ਤੇ ਹੈ ਹੀ ਨਹੀਂ। ਛੁੱਟੀ ਦਾ ਨਾਮ ਸੁਣਿਆ ਨਹੀਂ ਕਿ ਉਛਲਦੇ ਕੁੱਦਦੇ ਭੱਜ ਗਏ।

ਮੁਖ ਅਧਿਆਪਕ ਬੋਲੇ, "ਤੇ ਹੁਣ ਤੁਸੀਂ ਕੀ ਕਰਦੇ ਹੋ ਅਸੀਂ ਦੇਖ ਲਵਾਂਗੇ।"

ਮੈਂ ਦੱਬੇ ਪੈਰਾਂ ਅਤੇ ਬੈਠੇ ਦਿਲ ਨਾਲ ਘਰ ਆਇਆ। ਲੇਟੇ ਲੇਟੇ ਵਿਚਾਰ ਕਰਨ

ਲੱਗਾ — ਭਈ, ਕੰਮ ਤੇ ਬੜਾ ਮੁਸ਼ਕਿਲ ਹੈ। ਪਰ ਇਸ ਵਿਚ ਹੀ ਮੇਰਾ ਸੱਚਾ ਇਮਤਿਹਾਨ ਹੈ। ਫ਼ਿਕਰ ਨਹੀਂ। ਹਿੰਮਤ ਨਹੀਂ ਹਾਰਨੀ ਚਾਹੀਦੀ। ਇਸ ਤਰ੍ਹਾਂ ਕਿਧਰੇ ਕੋਈ 'ਸ਼ਾਂਤੀ ਦਾ ਖੇਲ' ਹੁੰਦਾ ਹੈ ? ਮਾਂਟੇਸਰੀ – ਪੱਧਤੀ ਵਿਚ ਇਸ ਦੇ ਵਾਸਤੇ ਪਹਿਲਾਂ ਤੋਂ ਹੀ ਕਿਤਨੀ ਸਿੱਖਿਆ ਦਿਤੀ ਜਾਂਦੀ ਹੈ। ਮੈਂ ਥੋੜ੍ਹਾ ਜਿਹਾ ਬੁਧੂ ਹਾਂ ਕਿ ਪਹਿਲੇ ਦਿਨ ਹੀ ਮੈਂ ਇਹ ਕੰਮ ਸ਼ੁਰੂ ਕਰ ਦਿਤਾ। ਪਹਿਲਾਂ ਮੈਨੂੰ ਉਹਨਾਂ ਮੁੰਡਿਆਂ ਨਾਲ ਜਾਣਕਾਰੀ ਵਧਾਉਣੀ ਚਾਹੀਦੀ ਸੀ। ਮੇਰੇ ਵਾਸਤੇ ਉਹਨਾਂ ਦੇ ਦਿਲ ਵਿਚ ਕੁਝ ਪਿਆਰ ਅਤੇ ਰਸ ਪੈਦਾ ਹੋਣਾ ਚਾਹੀਦਾ ਹੈ। ਤਦ ਕਿਧਰੇ ਉਹ ਮੇਰਾ ਕਹਿਣਾ ਸੁਣਨਗੇ ਅਤੇ ਮੰਨਣਗੇ। ਜਿਥੇ ਪਾਠਸ਼ਾਲਾ ਨਹੀਂ, ਬਲਕਿ ਛੁੱਟੀ ਪਿਆਰੀ ਹੈ, ਉਥੇ ਕੰਮ ਕਰਨ ਦਾ ਮਤਲਬ ਹੈ, ਭਾਗੀਰਥ ਦਾ ਗੰਗਾ ਨੂੰ ਲਿਆਉਣਾ।

ਮੈਂ ਦੂਜੇ ਦਿਨ ਦੇ ਕੰਮ ਦੀਆਂ ਗੱਲਾਂ ਨਿਸਚਿਤ ਕੀਤੀਆਂ ਅਤੇ ਸੌਂ ਗਿਆ। ਰਾਤ ਤਾਂ ਅੱਜ ਦੇ ਅਤੇ ਅਗਲੇ ਦਿਨ ਦੇ ਕੰਮ ਦੇ ਸੁਪਨੇ ਦੇਖਣ ਵਿਚ ਹੀ ਬੀਤ ਗਈ।

## 3

ਸਕੂਲ ਖੁਲ੍ਹਣ ਤੇ ਮੈਂ ਜਮਾਤ ਵਿਚ ਗਿਆ। ਮੁੰਡੇ ਮੈਨੂੰ ਘੇਰ ਕੇ ਖੜੇ ਹੋ ਗਏ ਅਤੇ ਮੌਜ਼ ਵਿਚ ਆ ਕੇ ਮਜ਼ਾਕੀਆ ਤੌਰ ਤੇ, ਪਰ ਬਿਨਾਂ ਡਰੇ, ਕਹਿਣ ਲੱਗੇ, 'ਮਾਸਟਰ ਜੀ, ਅੱਜ ਵੀ ਛੁੱਟੀ ਦੇ ਦਿਉ ਨਾ ? ਅੱਜ ਵੀ, ਛੁੱਟੀ, ਛੁੱਟੀ, ਛੁੱਟੀ।'

ਮੈਂ ਕਿਹਾ, 'ਅੱਛੀ ਗੱਲ ਹੈ, ਛੁੱਟੀ ਤੇ ਅੱਜ ਵੀ ਦੇਵਾਂਗਾ ਪਰ ਸਾਰੇ ਦਿਨ ਦੀ ਨਹੀਂ, ਦੋ ਘੰਟੇ ਦੀ। ਪਹਿਲਾਂ ਰੁਕੋ, ਮੈਂ ਤੁਹਾਨੂੰ ਇਕ ਕਹਾਣੀ ਸੁਣਾਉਂਦਾ ਹਾਂ। ਤੁਸੀਂ ਸਭ ਸੁਣੋ। ਬਾਅਦ ਵਿਚ ਅਸੀਂ ਦੂਸਰੀਆਂ ਗੱਲਾਂ ਕਰਾਂਗੇ।'

ਮੈਂ ਤੁਰਤ ਹੀ ਕਹਾਣੀ ਸ਼ੁਰੂ ਕੀਤੀ।

ਇਕ ਸੀ ਰਾਜਾ। ਉਸ ਦੀਆਂ ਸੱਤ ਰਾਣੀਆਂ ਸਨ। ਹਰ ਇਕ ਰਾਣੀ ਦੇ ਦੋ–ਦੋ ਬੱਚੇ ਸਨ — ਇਕ ਰਾਜਕੁਮਾਰ ਅਤੇ ਇਕ ਰਾਜਕੁਮਾਰੀ।

ਇਤਨਾ ਸੁਣਦੇ ਹੀ ਹੋ–ਹੱਲਾ ਮਚਾਉਂਦੇ ਹੋਏ ਸਭ ਲੜਕੇ ਮੈਨੂੰ ਘੇਰ ਕੇ ਬੈਠ ਗਏ। ਮੈਂ ਕਹਾਣੀ ਸੁਣਾਉਦਾ ਜਰਾ ਰੁਕਿਆ ਅਤੇ ਬੋਲਿਆ — ਵੇਖੋ ਸਾਰੇ ਠੀਕ ਢੰਗ ਨਾਲ ਬੈਠੋ। ਇਸ ਤਰ੍ਹਾਂ ਕੰਮ ਨਹੀਂ ਚਲੇਗਾ।'

ਸਾਰੇ ਠੀਕ ਬੈਠ ਗਏ ਅਤੇ ਕਹਿਣ ਲੱਗੇ, 'ਤਾਂ ਜਲਦੀ ਕਹਾਣੀ ਸੁਣਾਓ ਨਾ ! ਜਲਦੀ ਕਰੋ, ਅੱਗੇ ਕੀ ਹੋਇਆ ?'

ਮੈਂ ਹੱਸਦਿਆਂ ਹੋਇਆਂ ਸ਼ੁਰੂ ਕੀਤਾ :

'ਉਹਨਾਂ ਸੱਤਾਂ ਰਾਜ ਕੁਮਾਰੀਆਂ ਦੇ ਸੱਤ–ਸੱਤ ਮਹਿਲ ਸਨ ਅਤੇ ਹਰ ਮਹਿਲ ਵਿਚ ਸੱਤ–ਸੱਤ ਮੋਤੀਆਂ ਦੀਆਂ ਲੜੀਆਂ।'

ਲੜਕੇ ਧਿਆਨ ਨਾਲ ਕਹਾਣੀ ਸੁਣਨ ਲੱਗੇ। ਸਾਰੀ ਜਮਾਤ ਸ਼ਾਂਤ ਸੀ। ਨਾ ਕੋਈ

ਬੋਲਦਾ ਸੀ, ਨਾ ਹਿੱਲਦਾ ਸੀ। ਮੁਖ ਅਧਿਆਪਕ ਨੇ ਸੋਚਿਆ ਹੋਵੇਗਾ, ਅੱਜ ਇਸ ਜਮਾਤ ਵਿਚ ਇਤਨੀ ਜ਼ਿਆਦਾ ਸ਼ਾਂਤੀ ਕਿਉਂ ਹੈ ? ਬਸ, ਉਹ ਜਮਾਤ ਵਿਚ ਆ ਟਪਕੇ। ਮੈਨੂੰ ਕਹਿਣ ਲੱਗੇ, "ਕੀ ਕਹਾਣੀ ਸੁਣਾ ਰਹੇ ਹੋ ?"

ਮੈਂ ਕਿਹਾ, "ਜੀ ਹਾਂ ਕਹਾਣੀ ਅਤੇ ਇਹ ਨਵੇਂ ਢੰਗ ਦਾ ਸ਼ਾਂਤੀ ਖੇਲ, ਦੋਵੇਂ ਨਾਲ-ਨਾਲ ਚੱਲ ਰਹੇ ਹਨ।"

ਮੁਖ ਅਧਿਆਪਕ ਵਾਪਸ ਚਲੇ ਗਏ। ਮੇਰੀ ਕਹਾਣੀ ਚਲ ਰਹੀ ਸੀ। ਉਧਰ ਆਸ ਪਾਸ ਦੀਆਂ ਜਮਾਤਾਂ ਵਿਚ ਬੜਾ ਸ਼ੋਰ ਪੈ ਰਿਹਾ ਸੀ। ਮੈਂ ਕਿਹਾ, 'ਦੇਖੋ ਆਸ ਪਾਸ ਕਿਤਨੀ ਗੜਬੜ ਹੋ ਰਹੀ ਹੈ ?' ਸਭ ਮੁੰਡਿਆਂ ਨੇ ਸ਼ੋਰ ਦੇ ਵਿਰੁੱਧ ਰੋਸ ਪ੍ਰਗਟ ਕੀਤਾ।

ਕਹਾਣੀ ਅੱਧੀ ਖਤਮ ਹੋਈ ਅਤੇ ਮੈਂ ਕਿਹਾ, "ਬੋਲੋ ਬੱਚਿਓ, ਛੁੱਟੀ ਚਾਹੁੰਦੇ ਹੋ ਤਾਂ ਕਹਾਣੀ ਬੰਦ ਕਰ ਦਵਾਂ ? ਨਹੀਂ ਤਾਂ ਕਹਾਣੀ ਅੱਗੇ ਸੁਣਾਵਾਂ।"

ਸਭ ਬੋਲੇ, 'ਅੱਗੇ ਸੁਣਾਓ ! ਅਸੀਂ ਛੁੱਟੀ ਨਹੀਂ ਚਾਹੁੰਦੇ।'

ਮੈਂ ਕਿਹਾ, "ਅੱਛੀ ਗੱਲ ਹੈ, ਤਾਂ ਹੁਣ ਕਹਾਣੀ ਸੁਣੋ।" ਪਰ ਮੈਂ ਬੋਲਿਆ 'ਅਸੀਂ ਥੋੜ੍ਹੀਆਂ ਗੱਲਾਂ ਕਰ ਲਈਏ। ਫਿਰ ਘੰਟੀ ਵਜਣ ਤੱਕ ਮੈਂ ਕਹਾਣੀ ਹੀ ਸੁਣਾਵਾਂਗਾ।"

ਇਕ ਮੁੰਡਾ ਬੋਲਿਆ, "ਨਹੀਂ, ਗੱਲਾਂ ਕੱਲ੍ਹ ਕਰਨਾ। ਅਜੇ ਤੁਸੀਂ ਕਹਾਣੀ ਸੁਣਾਓ ਤਾਂ ਕਿ ਪੂਰੀ ਹੋ ਜਾਵੇ।"

ਮੈਂ ਕਿਹਾ, "ਕਹਾਣੀ ਇਤਨੀ ਲੰਬੀ ਹੈ ਕਿ ਚਾਰ ਦਿਨ ਤੱਕ ਚਲੇਗੀ।"

ਸਭ, 'ਉਹੋ ! ਇੰਨੀ ਲੰਬੀ ! ਤਦ ਤੇ ਬੜਾ ਮਜ਼ਾ ਆਵੇਗਾ।'

ਮੈਂ ਜੇਬ ਵਿਚੋਂ ਰਜਿਸਟਰ ਕੱਢਿਆ ਅਤੇ ਨਾਮ ਲਿਖਣੇ ਸ਼ੁਰੂ ਕੀਤੇ। ਸਭ ਨੇ ਵਾਰੀ ਵਾਰੀ ਆਪਣੇ ਨਾਮ ਲਿਖਵਾਏ। ਫਿਰ ਮੈਂ ਹਾਜ਼ਰੀ ਲਗਾਈ ਅਤੇ ਕਿਹਾ, "ਦੇਖੋ, ਅੱਜ ਤੋਂ ਅਸੀਂ ਕਹਾਣੀ ਸ਼ੁਰੂ ਕਰਨ ਤੋਂ ਪਹਿਲਾਂ ਰੋਜ਼ ਹਾਜ਼ਰੀ ਲਾਵਾਂਗੇ, ਫਿਰ ਕਹਾਣੀ ਸੁਣਾਵਾਂਗੇ। ਇਤਨਾ ਕਹਿ ਕੇ ਮੈਂ ਜੋ ਕਹਾਣੀ ਸ਼ੁਰੂ ਕੀਤੀ ਉਹ ਘੰਟੀ ਵਜਣ ਤੱਕ ਚਲਦੀ ਰਹੀ।

ਸਮਾਂ ਪੂਰਾ ਹੋ ਚੁਕਿਆ ਸੀ, ਪਰ ਮੁੰਡੇ ਕਹਿਣ ਲੱਗੇ, "ਨਹੀਂ ਤੁਸੀਂ ਅਜੇ ਬੈਠੋ ਅਤੇ ਹੋਰ ਕਹਾਣੀ ਸੁਣਾਓ।"

ਮੈਂ ਕਿਹਾ, 'ਬਸ, ਹੁਣ ਕੱਲ੍ਹ।" ਫਿਰ ਪੁੱਛਿਆ, "ਕੱਲ੍ਹ ਛੁੱਟੀ ਜਾਂ ਕਹਾਣੀ ?" ਸਭ ਬੋਲੇ, "ਕਹਾਣੀ, ਕਹਾਣੀ, ਕਹਾਣੀ।" ਇਹ ਕਹਿ ਕੇ ਬੱਚੇ ਚਲੇ ਗਏ।

ਕੱਲ੍ਹ ਦੀ 'ਛੁੱਟੀ, ਛੁੱਟੀ, ਛੁੱਟੀ' ਸ਼ਬਦਾਂ ਦੀ ਥਾਂ ਅੱਜ ਵਾਤਾਵਰਣ ਵਿਚ ਕਹਾਣੀ, ਕਹਾਣੀ, ਕਹਾਣੀ ਸ਼ਬਦ ਗੂੰਜ ਉਠੇ।

ਮੈਂ ਸੋਚਿਆ – ਚਲੋ, ਅੱਜ ਦਾ ਦਿਨ ਤਾਂ ਚੰਗਾ ਰਿਹਾ। ਇਹ ਸੱਚ ਹੈ, ਕਹਾਣੀ ਇਕ ਅਜੀਬ ਜਾਦੂ ਹੈ। ਸਵਾ ਸੋਲ੍ਹਾਂ ਆਨੇ ਸੱਚ!

# 4

ਦੂਸਰੇ ਦਿਨ ਸਵੇਰੇ ਮੁੰਡੇ ਮੁਸਕਰਾਂਉਦੇ ਹੋਏ ਆਏ ਅਤੇ ਮੈਂ ਜਮਾਤ ਵਿਚ ਪਹੁੰਚਿਆਂ ਹੀ ਸਾਂ ਕਿ ਇਕ ਦੂਜੇ ਤੇ ਡਿੱਗਦੇ ਹੋਏ ਮੈਨੂੰ ਘੇਰ ਕੇ ਬੈਠ ਗਏ। ਬੋਲੇ, 'ਚਲੋ, 'ਮਾਸਟਰ ਸਾਹਿਬ ਹੁਣ ਕਹਾਣੀ ਸੁਣਾਵੋ।'

ਮੈਂ ਕਿਹਾ, "ਪਹਿਲੇ ਹਾਜ਼ਰੀ, ਫਿਰ ਥੋੜ੍ਹੀਆਂ ਗੱਲਾਂ ਅਤੇ ਫਿਰ ਸਾਡੀ ਕਹਾਣੀ।"

ਜੇਬ ਵਿਚੋਂ ਗਾਚੀ ਦਾ ਟੁੱਕੜਾ ਕੱਢ ਕੇ ਮੈਂ ਇਕ ਗੋਲਾਕਾਰ ਬਣਾਇਆ ਅਤੇ ਕਿਹਾ, "ਦੇਖੋ ਰੋਜ਼ ਇਥੇ ਆ ਕੇ ਬੈਠਿਆ ਕਰੋ।" ਫਿਰ ਖ਼ੁਦ ਬੈਠ ਕੇ ਦਿਖਾਂਦੇ ਹੋਏ ਕਿਹਾ, "ਇਸ ਤਰ੍ਹਾਂ। ਇਹ ਜਗ੍ਹਾ ਮੇਰੀ ਹੈ, ਇਥੇ ਬੈਠ ਕੇ ਮੈਂ ਕਹਾਣੀ ਸੁਣਾਵਾਂਗਾ।

ਸਭ ਬੈਠ ਗਏ। ਮੈਂ ਵੀ ਬੈਠ ਗਿਆ। ਹਾਜ਼ਰੀ ਲਾਈ ਅਤੇ ਕਹਾਣੀ ਸ਼ੁਰੂ ਕੀਤੀ। ਸਭ ਉਤਾਵਲੇ ਸਨ। ਚੁਪਚਾਪ ਸਭ ਸੁਣ ਰਹੇ ਸਨ। ਵਿਚ ਵਿਚ ਮੈਂ ਕਹਾਣੀ ਰੋਕ ਕੇ ਕਿਹਾ 'ਦੱਸੋ, ਤੁਹਾਨੂੰ ਕਹਾਣੀ ਦਿਲਚਸਪ ਲਗ ਰਹੀ ਹੈ ?'

'ਸਾਨੂੰ ਤੇ ਕਹਾਣੀ ਬਹੁਤ ਦਿਲਚਸਪ ਲਗ ਰਹੀ ਹੈ।'

"ਜਿਵੇਂ ਤੁਹਾਨੂੰ ਕਹਾਣੀ ਸੁਣਨਾ ਪਸੰਦ ਹੈ, ਕੀ ਉਸੇ ਤਰ੍ਹਾਂ ਦੀ ਕਹਾਣੀ ਪੜ੍ਹਨਾ ਵੀ ਪਸੰਦ ਹੈ ?"

"ਹਾਂ, ਸਾਨੂੰ ਪੜ੍ਹਨਾ ਵੀ ਪਸੰਦ ਹੈ। ਪਰ ਇਸ ਤਰ੍ਹਾਂ ਦੀਆਂ ਕਿਤਾਬਾਂ ਮਿਲਦੀਆਂ ਕਿਥੇ ਹਨ।"

"ਜੇਕਰ ਮੈਂ ਤੁਹਾਡੇ ਲਈ ਕਹਾਣੀਆਂ ਦੀਆਂ ਇਸ ਤਰ੍ਹਾਂ ਦੀਆਂ ਕਿਤਾਬਾਂ ਲਿਆ ਦਵਾਂ ਤਾਂ ਤੁਸੀਂ ਉਹਨਾਂ ਨੂੰ ਪੜ੍ਹੋਗੇ ਕਿ ਨਹੀਂ ?"

"ਪੜ੍ਹਾਂਗੇ, ਜ਼ਰੂਰ ਪੜ੍ਹਾਂਗੇ ।"

ਇਤਨੀ ਦੇਰ ਵਿਚ ਇਕ ਚੁਸਤ ਮੁੰਡਾ ਬੋਲਿਆ, "ਪਰ ਤੁਹਾਨੂੰ ਕਹਾਣੀ ਤੇ ਫਿਰ ਵੀ ਸੁਣਾਉਣੀ ਪਵੇਗੀ। ਆਪਣੇ ਆਪ ਪੜ੍ਹਨ ਵਿਚ ਉਹ ਮਜ਼ਾ ਕਿਥੇ।'

ਮੈਂ ਕਿਹਾ, "ਅੱਛਾ, ਅਤੇ ਕਹਾਣੀ ਅੱਗੇ ਸ਼ੁਰੂ ਕੀਤੀ।"

ਘੰਟੀ ਵੱਜੀ ਅਤੇ ਮੇਰੀ ਕਹਾਣੀ ਰੁਕੀ। ਸਾਰੇ ਮੈਨੂੰ ਘੇਰ ਕੇ ਖੜੇ ਹੋ ਗਏ। ਕੁਝ ਤੇ ਮੈਨੂੰ ਪਿਆਰ ਨਾਲ ਤੱਕਣ ਲੱਗੇ। ਕੁਝ ਮੇਰੇ ਹੱਥ ਨੂੰ ਹੌਲੀ ਹੌਲੀ ਛੋਹਣ ਲੱਗੇ ਅਤੇ ਮਨ ਹੀ ਮਨ ਪ੍ਰਸੰਨ ਹੋਣ ਲੱਗੇ।

ਮੈਂ ਕਿਹਾ, 'ਜਾਓ, ਹੁਣ ਭੱਜ ਜਾਵੋ। ਛੁੱਟੀ ਹੋ ਗਈ, ਘਰ ਜਾਵੋ।'

ਮੁੰਡੇ ਬੋਲੇ, 'ਜੀ, ਅਸੀਂ ਨਹੀਂ ਜਾਵਾਂਗੇ। ਤੁਸੀਂ ਕਹਾਣੀ ਸੁਣਾਓ, ਅਸੀਂ ਸ਼ਾਮ ਤੱਕ ਬੈਠਾਂਗੇ।'

ਮੁੰਡੇ ਚਲੇ ਗਏ ਅਤੇ ਕੁਝ ਅਧਿਆਪਕ ਮੇਰੇ ਕੋਲ ਆ ਗਏ। ਕਹਿਣ ਲੱਗੇ, 'ਭਾਈ ਸਾਹਿਬ, ਤੁਸੀਂ ਤੇ ਖ਼ੂਬ ਕੀਤੀ। ਹੁਣ ਸਾਡੀ ਜਮਾਤ ਦੇ ਮੁੰਡੇ ਵੀ ਕਹਾਣੀ ਸੁਣਨੀ ਚਾਹੁੰਦੇ ਹਨ। ਅੱਜ ਕੱਲ੍ਹ ਉਹ ਪੜ੍ਹਨ ਵਲ ਧਿਆਨ ਨਹੀਂ ਰਖਦੇ। ਬਾਰ ਬਾਰ ਇਹ

ਕਹਿੰਦੇ ਹਨ, ਅਸੀਂ ਕਹਾਣੀ ਸੁਣਨ ਜਾਵਾਂਗੇ, ਨਹੀਂ ਤੇ ਤੁਸੀਂ ਹੀ ਕਹਾਣੀ ਸੁਣਾਓ।"

ਮੈਂ ਕਿਹਾ, 'ਤੁਸੀਂ ਕੁੱਝ ਸੁਣਾਉਂਦੇ ਰਹੋ ਨਾ !'

ਉਹ ਬੋਲੇ, 'ਪਰ ਸੁਣਾਉਣਾਂ ਕਿਹਨੂੰ ਆਉਂਦਾ ਹੈ ? ਸੁਣਾਈਏ ਤਾਂ ਜੇਕਰ ਇਕ ਵੀ ਕਹਾਣੀ ਯਾਦ ਹੋਵੇ।"

ਮੈਂ ਮੁੱਛਾਂ ਵਿਚ ਮੁਸਕਰਾਂਦਾ ਰਿਹਾ।

## 5

ਦੂਜੇ ਦਿਨ ਐਤਵਾਰ ਸੀ। ਮੈਂ ਉਸ ਦਿਨ ਵੱਡੇ ਸਾਹਿਬ ਨੂੰ ਮਿਲਣ ਗਿਆ।

ਸਾਹਿਬ ਨੇ ਕਿਹਾ, 'ਮੁਖ ਅਧਿਆਪਕ ਸਾਹਿਬ ਕਹਿੰਦੇ ਸੀ, ਤੁਸੀਂ ਹਰ ਵਕਤ ਕਹਾਣੀ ਹੀ ਸੁਣਾਉਂਦੇ ਰਹਿੰਦੇ ਹੋ ?"

ਮੈਂ ਕਿਹਾ, 'ਜੀ ਹਾਂ, ਅਜੇ ਤਾਂ ਕਹਾਣੀ ਹੀ ਚਲ ਰਹੀ ਹੈ।'

ਸਾਹਿਬ ਨੇ ਪੁੱਛਿਆ, 'ਫਿਰ ਪ੍ਰਯੋਗ ਕਦੋਂ ਕਰੋਗੇ ? ਅਤੇ ਅਭਿਆਸ ਕਿਸ ਤਰ੍ਹਾਂ ਪੂਰਾ ਹੋਵੇਗਾ ?'

ਮੈਂ ਕਿਹਾ, 'ਸਾਹਿਬ, ਪ੍ਰਯੋਗ ਤਾਂ ਚਲ ਹੀ ਰਿਹਾ ਹੈ। ਹੁਣ ਤੇ ਮੈਂ ਖੁਦ ਹੀ ਅਨੁਭਵ ਕਰ ਰਿਹਾ ਹਾਂ ਕਿ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਕਹਾਣੀ ਕਿਤਨੀ ਅਜੀਬ ਅਤੇ ਜਾਦੂ ਭਰੀ ਚੀਜ਼ ਹੈ। ਪਹਿਲੇ ਦਿਨ ਜੋ ਮੇਰੀ ਕਹਾਣੀ ਸੁਣਦੇ ਤਕ ਨਹੀਂ ਸਨ, ਅਤੇ ਜੋ ਹਾ – ਹਾ, ਹੀ – ਹੀ ਕਰਕੇ ਮੈਨੂੰ ਤੰਗ ਕਰ ਰਹੇ ਸਨ, ਉਹੀ ਜਦੋਂ ਤੋਂ ਕਹਾਣੀ ਸੁਣਨ ਨੂੰ ਮਿਲੀ ਹੈ, ਤਦ ਤੋਂ ਸ਼ਾਂਤ ਹੋ ਗਏ ਹਨ। ਮੇਰੀ ਵਲ ਪਿਆਰ ਨਾਲ ਵੇਖਦੇ ਹਨ। ਮੇਰਾ ਕਿਹਾ ਸੁਣਦੇ ਹਨ। ਜਿਸ ਤਰ੍ਹਾਂ ਕਹਿੰਦਾ ਹਾਂ ਉਸੇ ਤਰ੍ਹਾਂ ਬੈਠਦੇ ਹਨ। 'ਚੁੱਪ ਰਵੋ, ਗੜਬੜ ਨਾ ਕਰੋ' ਤਾਂ ਮੈਨੂੰ ਕਦੀ ਕਹਿਣਾ ਹੀ ਨਹੀਂ ਪੈਂਦਾ। ਜਮਾਤ ਵਿਚੋਂ ਬਾਹਰ ਜਾਣ ਲਈ ਕਹਿਣ ਤੇ ਵੀ ਨਹੀਂ ਜਾਂਦੇ।"

ਸਾਹਿਬ ਨੇ ਕਿਹਾ, 'ਅੱਛਾ, ਇਹ ਤੇ ਮੈਂ ਸਮਝ ਗਿਆ, ਪਰ ਹੁਣ ਨਵੇਂ ਤਰੀਕੇ ਨਾਲ ਸਿਖਾਉਣਾ ਕਦ ਸ਼ੁਰੂ ਕਰੋਗੇ।"

ਮੈਂ ਕਿਹਾ, 'ਜੀ, ਸਿਖਾਉਣ ਦਾ ਇਹ ਹੀ ਤਾਂ ਨਵਾਂ ਢੰਗ ਹੈ। ਕਹਾਣੀ ਦੁਆਰਾ ਹੀ ਅੱਜ ਪ੍ਰਬੰਧ ਬਾਰੇ ਦੱਸਿਆ ਜਾ ਰਿਹਾ ਹੈ। ਧਿਆਨ ਦਾ ਅਭਿਆਸ ਹੋ ਰਿਹਾ ਹੈ; ਭਾਸ਼ਾ ਸ਼ੁਧ ਅਤੇ ਸਾਹਿਤ ਦਾ ਗਿਆਨ ਦਿਤਾ ਜਾ ਰਿਹਾ ਹੈ। ਕੱਲ੍ਹ ਕੁਝ ਦੂਸਰੀਆਂ ਗੱਲਾਂ ਵੀ ਸਿਖਾਉਣੀਆਂ ਸ਼ੁਰੂ ਕੀਤੀਆਂ ਜਾਣਗੀਆਂ।'

ਸਾਹਿਬ ਬੋਲੇ, 'ਪਰ ਦੇਖਣਾ, ਕਿਧਰੇ ਕਹਾਣੀ ਸੁਣਾਉਂਦਿਆਂ ਹੀ ਸਾਰਾ ਸਾਲ ਖਤਮ ਨਾ ਹੋ ਜਾਵੇ।'

ਮੈਂ ਕਿਹਾ, 'ਜੀ ਤੁਸੀਂ ਇਸਦੀ ਫ਼ਿਕਰ ਨਾ ਕਰੋ।'

## 6

ਕਹਾਣੀ ਸੁਣਨ ਵਾਸਤੇ ਜਮਾਤ ਦੇ ਵਿਦਿਆਰਥੀ ਗੋਲਾਕਾਰ ਉੱਤੇ ਜੰਮ ਕੇ ਬੈਠ ਗਏ। ਮੈਂ ਤਖਤੇ ਉੱਤੇ ਲਿਖਿਆ :

ਅੱਜ ਦਾ ਕੰਮ – ਹਾਜ਼ਰੀ, ਗੱਲਬਾਤ, ਕਹਾਣੀ। ਹਾਜ਼ਰੀ ਲਾਉਣ ਤੋਂ ਬਾਅਦ ਮੈਂ ਗੱਲਬਾਤ ਸ਼ੁਰੂ ਕੀਤੀ। ਮੈਂ ਕਿਹਾ, "ਲਿਆਓ ਦੇਖੀਏ ਤੁਹਾਡੇ ਨਹੁੰ ਕਿੰਨੇ ਵਧੇ ਹੋਏ ਨੇ ? ਸਭ ਖੜੇ ਹੋ ਕੇ ਆਪਣੇ ਹੱਥ ਦਿਖਾਉ।"

ਹਰ ਇਕ ਮੁੰਡੇ ਦੇ ਨਹੁੰ ਵਧੇ ਹੋਏ ਸਨ। ਨਹੁੰਆਂ ਵਿਚ ਮੈਲ ਵੀ ਬਹੁਤ ਸੀ।

ਮੈਂ ਕਿਹਾ, 'ਆਪਣੀਆਂ ਟੋਪੀਆਂ ਹੱਥ ਵਿਚ ਲਵੋ ਅਤੇ ਵੇਖੋ, ਕਿਤਨੀਆਂ ਫਟੀਆਂ ਹੋਈਆਂ ਤੇ ਮੈਲੀਆਂ ਹਨ ?

ਸਭ ਨੇ ਆਪਣੀਆਂ ਟੋਪੀਆਂ ਦੇਖੀਆਂ। ਕਿਸੇ ਵਿਰਲੇ ਦੀ ਹੀ ਟੋਪੀ ਸਾਫ਼ ਸੀ।

ਮੈਂ ਕਿਹਾ, 'ਦੇਖੋ, ਤੁਹਾਡੇ ਕੋਟ ਦੇ ਬਟਨ ਐਨ ਠੀਕ ਹਨ ?'

ਫਿਰ ਮੈਂ ਕਿਹਾ, 'ਅੱਜ ਹੋਰ ਜਾਂਚ ਨਹੀਂ ਹਵੇਗੀ। ਕਹਾਣੀ ਵਿਚ ਦੇਰ ਹੋ ਰਹੀ ਹੈ।' ਇਹ ਕਹਿ ਕੇ ਮੈਂ ਕਹਾਣੀ ਸ਼ੁਰੂ ਕੀਤੀ।

ਕਹਾਣੀ ਸੁਣਾਉਣ ਦੌਰਾਨ ਇਕ ਮੁੰਡੇ ਨੇ ਪੁੱਛਿਆ 'ਜੀ, ਕਹਾਣੀ ਦੀਆਂ ਕਿਤਾਬਾਂ ਦਾ ਕੀ ਹੋਇਆ ?'

ਮੈਂ ਕਿਹਾ, "ਇਕ ਦੋ ਦਿਨ ਵਿਚ ਮੈਂ ਲੈ ਆਵਾਂਗਾ। ਹਾਂ ਜੋ ਕਹਾਣੀ ਦੀਆਂ ਕਿਤਾਬਾਂ ਪੜ੍ਹਨਾ ਚਾਹੁੰਦੇ ਹੋਣ ਉਹ ਆਪਣੇ ਹੱਥ ਖੜੇ ਕਰਨ।

ਹਰ ਇਕ ਵਿਦਿਆਰਥੀ ਦਾ ਹੱਥ ਉਠਿਆ ਹੋਇਆ ਸੀ।

ਮੈਂ ਪੁੱਛਿਆ, "ਤੁਸੀਂ ਕਹਾਣੀ ਦੀਆਂ ਜੋ ਵੀ ਕਿਤਾਬਾਂ ਪੜ੍ਹੀਆਂ ਹੋਣ, ਉਹਨਾਂ ਦੇ ਨਾਮ ਬੋਲੋ।" ਕੁਝ ਮੁੰਡਿਆਂ ਨੇ ਦੋ ਚਾਰ ਕਹਾਣੀਆਂ ਪੜ੍ਹੀਆਂ ਸਨ। ਉਹ ਚੌਥੀ ਜਮਾਤ ਤੱਕ ਆ ਚੁੱਕੇ ਸਨ, ਫਿਰ ਵੀ ਉਹਨਾਂ ਨੇ ਪੜ੍ਹਨ ਦੀਆਂ ਕਿਤਾਬਾਂ ਤੋਂ ਇਲਾਵਾ ਹੋਰ ਪੁਸਤਕਾਂ ਘੱਟ ਹੀ ਪੜ੍ਹੀਆਂ ਸਨ।

ਮੈਂ ਪੁੱਛਿਆ, 'ਤੁਹਾਡੇ ਵਿਚੋਂ ਕੋਈ ਮਾਸਿਕ ਪਤ੍ਰਿਕਾ ਵੀ ਪੜ੍ਹਦਾ ਹੈ ?' ਦੋ ਜਣਿਆਂ ਨੇ ਕਿਹਾ, 'ਜੀ, ਅਸੀਂ 'ਬਾਲਸਖਾ' ਪੜ੍ਹਦੇ ਹਾਂ।'

ਮੈਂ ਕਿਹਾ, 'ਅੱਛੀ ਗੱਲ ਹੈ। ਮੈਂ ਕਹਾਣੀਆਂ ਦੀਆਂ ਕਿਤਾਬਾਂ ਲਿਆਵਾਂਗਾ। ਹੋਰ ਤੁਸੀਂ ਪੜ੍ਹਨਾ। ਇੰਨੀਆਂ ਜ਼ਿਆਦਾ ਲਿਆਵਾਂਗਾ ਕਿ ਤੁਸੀਂ ਪੜ੍ਹਦੇ ਪੜ੍ਹਦੇ ਥੱਕ ਜਾਵੋਗੇ।'

ਸਾਰੇ ਲੜਕੇ ਬਹੁਤ ਹੀ ਖ਼ੁਸ਼ ਸਨ।

ਫਿਰ ਕਹਾਣੀ ਅੱਗੇ ਚਲੀ ਤਾਂ ਘੰਟੀ ਵਜਣ ਤੱਕ ਚਲਦੀ ਹੀ ਰਹੀ। ਛੁੱਟੀ ਹੋਈ ਤਾਂ ਮੈਂ ਕਿਹਾ, 'ਭਰਾਵੋ, ਇਕ ਗੱਲ ਸੁਣ ਜਾਵੋ। ਗੋਲੇ ਤੇ ਬੈਠ ਕੇ ਸੁਣੋ। ਕੱਲ੍ਹ ਨਹੁੰ ਕੱਟ ਕੇ ਆਉਣਾ। ਖ਼ੁਦ ਕੱਟ ਸਕੋ ਤਾਂ ਖ਼ੁਦ ਕੱਟ ਲੈਣਾ, ਨਹੀਂ ਤਾਂ ਬਾਬੂ ਜੀ ਨੂੰ ਕਹਿਣਾ

ਜਾਂ ਫਿਰ ਨਾਈ ਆਵੇ ਤਾਂ ਉਸ ਤੋਂ ਕਟਵਾ ਲੈਣਾ।'

ਇਕ ਲੜਕਾ ਬੋਲਿਆ, 'ਜੀ, ਮੈਂ ਦੰਦਾਂ ਨਾਲ ਕੱਟ ਲਵਾਂਗਾ।'

ਮੈਂ ਕਿਹਾ, 'ਨਹੀਂ ਭਰਾਵਾ, ਇਸ ਤਰ੍ਹਾਂ ਨਾ ਕਰਨਾ। ਨਹੁੰ ਜਾਂ ਤਾਂ ਨਾਈ ਤੋਂ ਕਟਾਉਣੇ ਜਾਂ ਨਹੁੰ ਕੱਟਣ ਵਾਲੇ ਯੰਤਰ ਨਾਲ ਕੱਟਣਾ।'

ਮੈਂ ਫਿਰ ਕਿਹਾ, 'ਇਕ ਤਮਾਸ਼ਾ ਅਸੀਂ ਹੋਰ ਕਰਾਂਗੇ।'

ਸਭ ਬੋਲੇ, 'ਉਹ ਕੀ ?'

'ਤੁਸੀਂ ਨੰਗੇ ਸਿਰ ਸਕੂਲ ਆਇਆ ਕਰੋ। ਇਹ ਗੰਦੀ ਟੋਪੀ ਕਿਸ ਕੰਮ ਦੀ ? ਅਤੇ ਸਾਨੂੰ ਟੋਪੀ ਦੀ ਜ਼ਰੂਰਤ ਹੀ ਕੀ ਹੈ?'

ਸਭ ਹੱਸ ਪਏ। ਕਹਿਣ ਲੱਗੇ, 'ਕੀ ਨੰਗੇ ਸਿਰ ਸਕੂਲ ਵੀ ਆ ਸਕਦੇ ਹਾਂ ? ਮੁਖ ਅਧਿਆਪਕ ਨਾਰਾਜ਼ ਨਹੀਂ ਹੋਣਗੇ ?'

ਮੈਂ ਕਿਹਾ, 'ਕੱਲ੍ਹ ਤੋਂ ਮੈਂ ਨੰਗੇ ਸਿਰ ਆਵਾਂਗਾ, ਅਤੇ ਤੁਸੀਂ ਸਾਰਿਆਂ ਨੇ ਵੀ ਆਉਣਾ।'

ਲੜਕੇ ਬੋਲੇ, 'ਪਰ ਬਾਬੂ ਜੀ ਮਨ੍ਹਾ ਕਰਨਗੇ ਤਾਂ ?'

"ਤਾਂ ਕਹਿ ਦੇਣਾ ਇਹ ਫ਼ਜ਼ੂਲ ਦਾ ਬੋਝ ਹੈ। ਗੰਦੀ ਟੋਪੀ ਪਹਿਨਣ ਨਾਲੋਂ ਤਾਂ ਚੰਗਾ ਹੈ ਨਾ ਹੀ ਪਹਿਨੀ ਜਾਵੇ।'

ਮੈਂ ਇਹ ਵੀ ਕਿਹਾ, 'ਦੇਖੋ, ਕੋਟ ਦੇ ਬਟਨ ਜ਼ਰੂਰ ਲਗਵਾ ਕੇ ਆਉਣਾ। ਇਸ ਤਰ੍ਹਾਂ ਚੰਗਾ ਨਹੀਂ ਲੱਗਦਾ।' ਸਭ ਮਨ ਵਿਚ ਵਿਚਾਰ ਕਰਦੇ ਘਰ ਜਾਣ ਲੱਗੇ।

ਰਸਤੇ ਵਿਚ ਮੈਨੂੰ ਮੁਖ ਅਧਿਆਪਕ ਮਿਲੇ। ਕਹਿਣ ਲੱਗੇ, 'ਭਾਈ ਸਾਹਿਬ, ਤੁਸੀਂ ਤੇ ਕੁਝ ਨਾ ਕੁਝ ਕਰ ਰਹੇ ਹੋ। ਇਹ ਸਭ ਢੌਂਗ ਕਿਉਂ ਕਰਦੇ ਹੋ ? ਨਹੁੰ ਕੱਟੋ, ਕੋਟਾਂ ਤੇ ਬਟਨ ਲਗਾਓ, ਇਹ ਕਰੋ, ਉਹ ਕਰੋ। ਨਵੇਂ ਢੰਗ ਨਾਲ ਪੜ੍ਹਾਉਣ ਆਏ ਹੋ, ਬੇਸ਼ਕ ਪੜ੍ਹਾਓ। ਇਹ ਕੰਮ ਤੇ ਮਾਂ-ਪਿਓ ਦੇ ਹਨ। ਉਹ ਕਰਨਗੇ। ਨਹੀਂ ਤਾਂ ਸਾਨੂੰ ਕੀ? ਅਤੇ ਹੋਰ ਸੁਣੋ ਮੁੰਡਿਆਂ ਨੂੰ ਤੇ ਨੰਗੇ ਸਿਰ ਪੜ੍ਹਨ ਨਹੀਂ ਆਉਣ ਦਿੱਤਾ ਜਾ ਸਕਦਾ। ਇਹ ਤੇ ਮੂਰਖਤਾ ਹੋਵੇਗੀ। ਇਸ ਲਈ ਸਾਹਿਬ ਦੇ ਹੁਕਮ ਦੀ ਜ਼ਰੂਰਤ ਹੈ।'

ਮੈਂ ਕਿਹਾ, 'ਸਾਹਿਬ, ਪੜ੍ਹਾਈ ਦੀਆਂ ਇਹ ਹੀ ਤਾਂ ਨਵੀਆਂ ਗੱਲਾਂ ਅਤੇ ਨਵੀਆਂ ਰੀਤੀਆਂ ਹਨ। ਮੈਲੇ – ਕੁਚੈਲੇ ਅਤੇ ਬੇਢੰਗੇ ਮੁੰਡਿਆਂ ਦੀ ਪਹਿਲੀ ਪੜ੍ਹਾਈ ਹੋਰ ਕੀ ਹੋ ਸਕਦੀ ਹੈ ? ਤੁਸੀਂ ਹੀ ਦੇਖੋ ਨਾ, ਜਦੋਂ ਮੈਂ ਉਹਨਾਂ ਲੋਕਾਂ ਨੂੰ ਕਿਹਾ ਤਾਂ ਸਾਰੇ ਸ਼ਰਮਾ ਤਾਂ ਗਏ। ਉਹਨਾਂ ਵਿਚ ਇਹ ਖਿਆਲ ਤਾਂ ਪੈਦਾ ਹੋਇਆ ਕਿ ਇਸ ਤਰ੍ਹਾਂ ਗੰਦਾ ਰਹਿਣਾ ਠੀਕ ਨਹੀਂ। ਮੈਨੂੰ ਆਸ ਹੈ ਕਿ ਅੱਗੇ ਤੋਂ ਬਹੁਤ ਸਾਰੇ ਵਿਦਿਆਰਥੀ ਸਫ਼ਾਈ ਨਾਲ ਰਹਿਣ ਦੀ ਕੋਸ਼ਿਸ਼ ਕਰਨਗੇ। ਰਹੀ ਟੋਪੀਆਂ ਦੀ ਗੱਲ, ਇਸ ਬਾਰੇ ਮੈਂ ਵੱਡੇ ਸਾਹਿਬ ਨਾਲ ਗੱਲ ਕਰ ਲਵਾਂਗਾ। ਜੇਕਰ ਉਹਨਾਂ ਦਾ ਹੁਕਮ ਨਾ ਮਿਲਿਆ ਤਾਂ ਇਹ ਪਰਿਵਰਤਨ ਨਹੀਂ ਹੋਵੇਗਾ।'

ਮੈਂ ਘਰ ਗਿਆ। ਰੋਟੀ ਖਾਧੀ ਅਤੇ ਉਸੇ ਵੇਲੇ ਵੱਡੇ ਸਾਹਿਬ ਦੇ ਘਰ ਪਹੁੰਚ ਗਿਆ।

'ਕਹੋ ਅੱਜ ਇਸ ਵੇਲੇ ਕਿਸ ਤਰ੍ਹਾਂ ?'

'ਜੀ, ਇਕ ਮਾਮਲੇ ਵਿਚ ਤੁਹਾਡੀ ਸਲਾਹ ਲੈਣੀ ਹੈ।'

'ਕਹੋ, ਕੀ ਗੱਲ ਹੈ।'

'ਕੀ ਜਮਾਤ ਵਿਚ ਮੈਂ ਤੇ ਵਿਦਿਆਰਥੀ ਨੰਗੇ ਸਿਰ ਨਹੀਂ ਆ ਸਕਦੇ ?'

'ਕਿਉਂ, ਕਿਸ ਲਈ ?'

'ਉਹਨਾਂ ਦੀਆਂ ਟੋਪੀਆਂ ਇਤਨੀਆਂ ਜ਼ਿਆਦਾ ਗੰਦੀਆਂ ਅਤੇ ਰੰਗ-ਬਰੰਗੀਆਂ ਹਨ ਕਿ ਉਹ ਬਿਨ੍ਹਾਂ ਟੋਪੀ ਦੇ ਹੀ ਆਉਣ ਤਾਂ ਕੀ ਬੁਰਾਈ ਹੈ ? ਇਸ ਉਮਰ ਵਿਚ ਉਹਨਾਂ ਦੇ ਸਿਰ ਤੇ ਇਹ ਬੋਝ ਨਾ ਹੀ ਹੋਵੇ ਤਾਂ ਕੀ ਨੁਕਸਾਨ ਹੈ ?'

'ਪਰ ਲੋਕਾਂ ਨੂੰ ਇਹ ਗੱਲ ਅਜੀਬ ਅਤੇ ਮਜ਼ਾਕ ਵਾਲੀ ਨਹੀਂ ਲੱਗੇਗੀ ?'

'ਲੱਗੇਗੀ ਤਾਂ ਸਹੀ। ਪਰ ਇਸ ਬਾਰੇ ਤੁਹਾਡੇ ਕੀ ਵਿਚਾਰ ਹਨ ?'

'ਮੇਰੇ ਵਿਚਾਰ ਨਾਲ ਆਪਣੇ ਇਸ ਪ੍ਰਯੋਗ ਦੇ ਸਿਲਸਿਲੇ ਵਿਚ ਅਸੀਂ ਇਸ ਤਰ੍ਹਾਂ ਦੀਆਂ ਸਮਾਜਿਕ ਗੱਲਾਂ ਨੂੰ ਨਾ ਛੂਹੀਏ ਤਾਂ ਠੀਕ ਹੈ। ਸਾਨੂੰ ਤਾਂ ਸਕੂਲ ਦੀ ਚਾਰ ਦੀਵਾਰੀ ਵਿਚ ਬੈਠ ਕੇ ਇਹ ਹੀ ਵੇਖਣਾ ਹੈ ਕਿ ਅੱਜ ਦੀ ਸਿੱਖਿਆ ਪ੍ਰਣਾਲੀ ਵਿਚ ਕੀ ਅਤੇ ਕਿੰਝ ਸੁਧਾਰ ਕਰ ਸਕਦੇ ਹਾਂ। ਅਜੇ ਟੋਪੀ-ਵੋਪੀ ਨੂੰ ਛੱਡੋ।'

'ਤੁਹਾਡਾ ਇਹ ਵਿਚਾਰ ਮੈਨੂੰ ਥੋੜ੍ਹਾ ਜਿਹਾ ਸੰਕੁਚਿਤ ਤਾਂ ਲਗਦਾ ਹੈ ਪਰ ਮੈਂ ਛੇਤੀ ਹੀ ਇਸ ਦੇ ਲਈ ਬੇਨਤੀ ਨਹੀਂ ਕਰਾਂਗਾ। ਸ਼ੁਰੂ ਵਿਚ ਹੀ ਮੈਂ ਲੋਕਾਂ ਦਾ ਅਤੇ ਤੁਹਾਡਾ ਵਿਰੋਧ ਮੁੱਲ ਨਹੀਂ ਲੈਣਾ ਚਾਹੁੰਦਾ।

ਮੈਂ ਅੱਗੇ ਕਿਹਾ, 'ਜੇਕਰ ਮੁੰਡੇ ਜਮਾਤ ਵਿਚ ਨੰਗੇ ਸਿਰ ਰਹਿ ਕੇ ਕੰਮ ਕਰਨ ਤਾਂ ਤੇ ਕੋਈ ਹਰਜ ਨਹੀਂ ਹੋਵੇਗਾ ਨਾ ?'

ਸਾਹਿਬ ਨੇ ਕਿਹਾ, 'ਨਹੀਂ, ਬਿਲਕੁਲ ਨਹੀਂ। ਜਮਾਤ ਵਿਚ ਤੇ ਤੁਸੀਂ ਮਨਮਰਜੀ ਦਾ ਸੁਧਾਰ ਕਰੋ। ਇੰਜ ਕਰਦੇ ਕਰਦੇ ਜੇਕਰ ਲੋਕ ਇਹਨੂੰ ਸਵੀਕਾਰ ਕਰ ਲੈਣ ਤਾਂ ਟੋਪੀ ਪਹਿਨਣ ਦਾ ਮੇਰਾ ਆਪਣਾ ਇਰਾਦਾ ਬਿਲਕੁਲ ਨਹੀਂ ਹੈ।

ਮੈਂ ਕਿਹਾ, 'ਬਹੁਤ ਅੱਛਾ। ਹੁਣ ਇਕ ਦੂਜੀ ਗੱਲ ਵੀ ਪੁੱਛ ਲੈਂਦਾ ਹਾਂ। ਮੈਂ ਆਪਣੀ ਜਮਾਤ ਵਿਚ ਛੋਟੀ ਜਿਹੀ ਇਕ ਲਾਇਬ੍ਰੇਰੀ ਖੋਲ੍ਹਣਾ ਚਾਹੁੰਦਾ ਹਾਂ। ਉਸ ਲਈ ਮੈਨੂੰ ਰੁਪਏ ਮਿਲ ਸਕਦੇ ਹਨ ?'

ਸਾਹਿਬ ਨੇ ਕਿਹਾ, 'ਰੁਪਏ ? ਭਲਾ ਰੁਪਏ ਕਿਸ ਤਰ੍ਹਾਂ ਮਿਲ ਸਕਦੇ ਹਨ ? ਇਹ ਪ੍ਰਯੋਗ ਤਾਂ ਇਕ ਢੰਗ ਨਾਲ ਤੇਰੇ ਤੇ ਮੇਰੇ ਵਿਚ ਹੈ। ਬਜਟ ਵਿਚ ਜਿਤਨੇ ਰੁਪਏ ਹਨ ਉਹਨਾਂ ਨਾਲ ਹੀ ਅਸੀਂ ਸਕੂਲ ਚਲਾਉਣਾ ਹੈ। ਤੇਰੀ ਪਾਠਸ਼ਾਲਾ ਦੇ ਤੇਰੇ ਹਿਸੇ ਦੇ ਜਿਹੜੇ ਦਸ ਬਾਰ੍ਹਾਂ ਆਨੇ ਆਏ ਹਨ ਉਹਨਾਂ ਨਾਲ ਹੀ ਸਾਰਾ ਖਰਚਾ ਚਲਾਉਣਾ ਹੋਵੇਗਾ।

ਮੈਂ ਕਿਹਾ, 'ਹੁਣ ਕੀ ਹੋਵੇਗਾ ?'

ਸਾਹਿਬ ਬੋਲੇ, 'ਅਜੇ ਤਾਂ ਇਸ ਵਿਚਾਰ ਨੂੰ ਰਹਿਣ ਦਿਓ।'

ਮੈਂ ਕਿਹਾ, ਮੇਰੇ ਕੋਲ ਇਕ ਦੂਜੀ ਯੋਜਨਾ ਵੀ ਹੈ। ਪਰ ਤੁਸੀਂ ਮੰਨੋ ਤਦ ਨਾ ? ਉਹ ਇਹ ਕਿ ਹਰ ਇਕ ਮੁੰਡੇ ਨੂੰ ਕਿਤਾਬਾਂ ਤੇ ਖਰੀਦਣੀਆਂ ਹੀ ਪੈਂਦੀਆਂ ਹਨ। ਹਿੰਦੀ ਦੀ ਚੌਥੀ ਕਿਤਾਬ, ਉਸਦੀ ਕੁੰਜੀ ਅਤੇ ਇਤਿਹਾਸ ਦੀਆਂ ਸਾਰੀਆਂ ਕਿਤਾਬਾਂ ਸਾਰੇ ਵਿਦਿਆਰਥੀ ਹੀ ਖਰੀਦਦੇ ਹਨ।

'ਹਾਂ, ਸੱਚ ਹੈ।'

'ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੁੰਡੇ ਕਿਤਾਬਾਂ ਖਰੀਦਣ ਹੀ ਨਾ। ਅਤੇ ਉਹਨਾਂ ਪੁਸਤਕਾਂ ਦੀ ਕੀਮਤ ਵਿਚ ਪੜ੍ਹਨ ਯੋਗ ਕਿਤਾਬਾਂ ਖਰੀਦ ਲਈਆਂ ਜਾਣ ਅਤੇ ਉਹਨਾਂ ਦੀ ਇਕ ਲਾਇਬ੍ਰੇਰੀ ਬਣਾ ਦਿੱਤੀ ਜਾਵੇ।'

'ਪਰ ਪਾਠ-ਪੁਸਤਕਾਂ ਦੇ ਬਿਨ੍ਹਾਂ ਪੜ੍ਹਾਓਗੇ ਕਿਸ ਤਰ੍ਹਾਂ ?'

'ਜੀ, ਮੈਂ ਇਸ ਬਾਰੇ ਸੋਚ ਲਿਆ ਹੈ। ਪੜ੍ਹਾਉਣ ਦੇ ਤਰੀਕੇ ਵਿਚ ਪਰਿਵਰਤਨ ਤੇ ਮੈਨੂੰ ਪੂਰਾ ਵਿਸ਼ਵਾਸ ਹੈ। ਮੈਂ ਤੁਹਾਨੂੰ ਕੰਮ ਕਰਕੇ ਦਿਖਾਵਾਂਗਾ ਅਤੇ ਇਸ ਸੰਬੰਧ ਵਿਚ ਪੂਰਾ ਵਿਸ਼ਵਾਸ ਦਿਲਾ ਸਕਾਂਗਾ।

'ਬਹੁਤ ਚੰਗਾ, ਮੈਂ ਮੰਨਦਾ ਹਾਂ। ਪ੍ਰਯੋਗ ਤੁਹਾਡਾ ਹੈ ਅਤੇ ਪਰਿਣਾਮ ਵੀ ਤੁਸੀਂ ਹੀ ਦਿਖਾਉਣਾ ਹੈ। ਪਰ ਮੈਨੂੰ ਥੋੜ੍ਹੀ ਚਿਤਾਵਨੀ ਦੇ ਹੀ ਦੇਣੀ ਚਾਹੀਦੀ ਹੈ। ਦੇਖੋ ਮੁੰਡਿਆਂ ਨੂੰ ਆਵਾਰਾ ਨਾ ਬਣਨ ਦੇਣਾ। ਪ੍ਰਯੋਗ ਵਿਚ ਮੈਂ ਤੁਹਾਡੇ ਨਾਲ ਤਾਂ ਹਾਂ ਪਰ ਜਰਾ ਦਿਲ ਡਰ ਜਾਂਦਾ ਹੈ।'

ਮੈਂ ਕਿਹਾ, 'ਸਾਹਿਬ ਤੁਸੀਂ ਵਿਸ਼ਵਾਸ ਰੱਖੋ। ਇਕ ਵਾਰ ਦੇਖੋ ਤੇ ਸਹੀ। ਕੋਸ਼ਿਸ਼ ਸਾਡੀ ਹੈ ਅਤੇ ਰੱਬ ਨੇ ਚਾਹਿਆ ਤਾਂ ਸਫ਼ਲਤਾ ਵੀ ਸਾਡੀ ਹੀ ਹੋਵੇਗੀ।'

'ਅੱਛਾ, ਪਰ ਸਾਲ ਦੇ ਅੰਤ ਵਿਚ ਤੁਹਾਡੀ ਇਸ ਲਾਇਬ੍ਰੇਰੀ ਦਾ ਕੀ ਹੋਵੇਗਾ ? ਕੀ ਵਿਦਿਆਰਥੀਆਂ ਦੇ ਵਿਚ ਉਹ ਕਿਤਾਬਾਂ ਵੰਡੋਗੇ ?'

'ਜੀ ਹਾਂ, ਇਕ ਤਰ੍ਹਾਂ ਨਾਲ ਸਾਰੀਆਂ ਕਿਤਾਬਾਂ ਜਮਾਤ ਦੀਆਂ ਹੀ ਹੋਣਗੀਆਂ, ਅਤੇ ਉਹ ਜਮਾਤ ਵਾਲਿਆਂ ਨੂੰ ਵਾਪਸ ਮਿਲਣੀਆਂ ਹੀ ਚਾਹੀਦੀਆਂ ਹਨ। ਪਰ ਜੇਕਰ ਮੈਂ ਮਾਂ-ਪਿਉ ਨੂੰ ਸਮਝਾ ਸਕਿਆ ਕਿ ਉਹ ਕਿਤਾਬਾਂ ਵਾਪਸ ਨਾ ਮੰਗਣ ਅਤੇ ਜਮਾਤ ਦੀ ਲਾਇਬ੍ਰੇਰੀ ਵਿਚ ਹੀ ਰਹਿਣ ਦੇਣ ਤਾਂ ਲਾਇਬ੍ਰੇਰੀ ਸਥਾਈ ਬਣੇਗੀ, ਅਤੇ ਹਰ ਸਾਲ ਉਸ ਵਿਚ ਨਵੀਆਂ-ਨਵੀਆਂ ਕਿਤਾਬਾਂ ਵਧਦੀਆਂ ਰਹਿਣਗੀਆਂ।'

'ਪਤਾ ਨਹੀਂ ਲੋਕ ਤੁਹਾਡੀ ਗੱਲ ਸਮਝ ਵੀ ਸਕਣਗੇ ਕਿ ਨਹੀਂ। ਉਂਜ ਵਿਚਾਰ ਸੁੰਦਰ ਹਨ। ਇਸ ਨੂੰ ਇਕ ਮੌਕਾ ਤਾਂ ਦੇ ਹੀ ਦਿਓ। ਪਰ ਫਿਰ ਵੀ ਸਵਾਲ ਇਹ ਉਠਦਾ ਹੈ ਕਿ ਪੜ੍ਹਾਉਂਦੇ ਸਮੇਂ ਤੁਸੀਂ ਪਾਠ-ਪੁਸਤਕਾਂ ਤੋਂ ਬਿਨ੍ਹਾਂ ਆਪਣਾ ਕੰਮ ਕਿਵੇਂ ਚਲਾਓਗੇ ?'

'ਜੀ, ਮੈਂ ਸਭ ਕੁਝ ਸੋਚ ਰਖਿਆ ਹੈ।'

ਸਾਹਿਬ ਤੋਂ ਵਿਦਾ ਲੈ ਕੇ ਮੈਂ ਘਰ ਆਇਆ।

# 7

ਦੂਸਰੇ ਦਿਨ ਸਕੂਲ ਖੁਲ੍ਹਿਆ। ਮੈਂ ਸੋਚਿਆ ਸੀ ਸ਼ਾਇਦ ਮੁੰਡੇ ਨੰਗੇ ਸਿਰ ਆਉਣਗੇ। ਪ੍ਰੰਤੂ ਮੇਰੀਆਂ ਅੱਖਾਂ ਖੁੱਲ ਗਈਆਂ। ਪਤਾ ਲੱਗਾ ਕਿ ਮਾਂ ਪਿਉ ਨੇ ਇਸ ਤਰ੍ਹਾਂ ਕਰਨ ਤੋਂ ਇਨਕਾਰ ਕਰ ਦਿੱਤਾ ਹੈ। ਉਹਨਾਂ ਨੇ ਕਿਹਾ ਸੀ, "ਨੰਗੇ ਸਿਰ ਵੀ ਕਿਤੇ ਜਾਂਦੇ ਹਨ ? ਤੁਹਾਡੇ ਅਧਿਆਪਕ ਤਾਂ ਪਾਗਲ ਹਨ।'

ਮੈਂ ਨਹੁੰ ਦੇਖੇ, ਦੋ-ਚਾਰ ਦੇ ਹੀ ਕੱਟੇ ਹੋਏ ਸਨ। ਘਰ ਦੀਆਂ ਅਨੇਕ ਪ੍ਰਕਾਰ ਦੀਆਂ ਮੁਸ਼ਕਿਲਾਂ ਹੀ ਇਸਦਾ ਕਾਰਨ ਸਨ। ਕੋਟ ਦਾ ਬਟਨ ਲਾਉਣ ਤਕ ਦੀ ਕਿਸ ਨੂੰ ਵਿਹਲ ਸੀ, ਜੋ ਲਾ ਦੇਂਦਾ ? ਇਕ ਮਾਂ ਨੇ ਤੇ ਇਥੋਂ ਤਕ ਸੁਨੇਹਾ ਭੇਜਿਆ ਸੀ ਕਿ, 'ਮਾਸਟਰ ਸਾਹਿਬ, ਤੁਸੀਂ ਪੜ੍ਹਾਉਣ ਆਏ ਹੋ, ਤਾਂ ਪੜ੍ਹਾਓ ! ਪਰ ਇਹ ਨਵੇਂ ਨਵੇਂ ਚੋਚਲੇ ਕਿਉਂ ਕਰਦੇ ਹੋ ? ਸਾਨੂੰ ਵੀ ਤਾਂ ਕੁਝ ਕੰਮ ਕਾਜ ਹੋਵੇਗਾ ਨਾ, ਕਿ ਮੁੰਡੇ ਦੇ ਨਹੁੰ ਹੀ ਕਟਦੇ ਰਹੀਏ। ਸਾਡੇ ਮੁੰਡਿਆਂ ਦਾ ਤਾਂ ਇਸ ਤਰ੍ਹਾਂ ਹੀ ਚਲਦਾ ਹੈ। ਸਾਨੂੰ ਤੇ ਮਰਨ ਦੀ ਫੁਰਸਤ ਨਹੀਂ, ਫਿਰ ਤੁਹਾਡੀਆਂ ਇਹ ਗੱਲਾਂ ਕੌਣ ਪੂਰੀਆਂ ਕਰੇ।

ਮੈਂ ਤਾਂ ਹੈਰਾਨ ਰਹਿ ਗਿਆ। ਸੋਚਿਆ ਸੀ ਸਕੂਲ ਖੁਲ੍ਹਦੇ ਸਾਰ ਹੀ ਜਮਾਤ ਸਾਫ਼-ਸੁਥਰੀ ਮਿਲੇਗੀ, ਪਰ ਉਸ ਦੇ ਬਦਲੇ ਐਸੇ ਐਸੇ ਸੰਦੇਸ਼ ਮਿਲੇ। ਖੈਰ, ਪਰਵਾਹ ਨਹੀਂ। ਮੈਂ ਸੋਚਿਆ ਇਸ ਤਰ੍ਹਾਂ ਤੇ ਕੰਮ ਨਹੀਂ ਚਲੇਗਾ। ਮੈਨੂੰ ਇਕ ਪਾਸੇ ਤਾਂ ਮਾਂ ਪਿਉ ਦੀ ਸਹਾਇਤਾ ਲੈਣੀ ਪਵੇਗੀ ਅਤੇ ਦੂਜੇ ਪਾਸੇ ਇਸ ਤਰ੍ਹਾਂ ਦੀ ਕੋਈ ਯੋਜਨਾ ਵੀ ਬਣਾਉਣੀ ਪਵੇਗੀ ਜਿਸ ਨਾਲ ਵਿਦਿਆਰਥੀਆਂ ਨੂੰ ਹੀ ਇਹਨਾਂ ਗੱਲਾਂ ਦਾ ਸ਼ੌਕ ਲਗ ਜਾਵੇ।

ਉਸ ਦਿਨ ਮੈਂ ਉਹਨਾਂ ਨਾਲ ਕੋਈ ਗੱਲ ਨਹੀਂ ਕੀਤੀ। ਬਸ, ਇਕਦਮ ਕਹਾਣੀ ਸ਼ੁਰੂ ਕਰ ਦਿਤੀ ਅਤੇ ਸ਼ੁਰੂ ਦੀ ਕਹਾਣੀ ਪੂਰੀ ਸੁਣਾ ਦਿਤੀ।

ਮੁੰਡੇ ਕਹਿਣ ਲਗੇ, 'ਦੂਸਰੀ ਕਹਾਣੀ।'

ਮੈਂ ਕਿਹਾ, 'ਕੱਲ੍ਹ ਤੋਂ ਨਵੀਂ ਕਹਾਣੀ ਸ਼ੁਰੂ ਕਰਾਂਗੇ। ਆਓ ਅੱਜ ਥੋੜ੍ਹਾ ਖੇਡ ਲਈਏ।'

'ਖੇਡੀਏ' ? ਮੁੰਡੇ ਹੈਰਾਨੀ ਨਾਲ ਮੇਰੇ ਵਲ ਵੇਖਣ ਲੱਗੇ। ਹਾਂ ਖੇਡਾਂਗੇ। ਖੇਡ ਖੇਡਾਂਗੇ। ਦੱਸੋ ਤੁਸੀਂ ਕਿਹੜੇ ਕਿਹੜੇ ਖੇਲ ਜਾਣਦੇ ਹੋ ?'

'ਕਈ ਖੇਡਾਂ ਜਾਣਦੇ ਹਾਂ। ਪਰ ਉਹਨਾਂ ਨੂੰ ਜਮਾਤ ਵਿਚ ਕਿਵੇਂ ਖੇਡ ਸਕਦੇ ਹਾਂ।'

'ਕਿਉਂ ਨਹੀਂ ਖੇਡ ਸਕਦੇ ?'

'ਜੀ, ਇਹ ਤਾਂ ਪਾਠਸ਼ਾਲਾ ਦਾ ਸਮਾਂ ਹੈ। ਇਸ ਸਮੇਂ ਕਦੀ ਮੁੰਡੇ ਖੇਲਦੇ ਵੀ ਹਨ ? ਕਿਸੇ ਦਿਨ ਖੇਡਦੇ ਵੇਖਿਆ ਹੈ ਤੁਸੀਂ ?'

'ਪਰ ਅਸੀਂ ਤੇ ਖੇਡਾਂਗੇ। ਤੁਹਾਡੇ ਨਾਲ ਮੈਂ ਵੀ ਖੇਡਾਂਗਾ। ਆਓ, ਅਸੀਂ ਖੇਡੀਏ।'



ਮੈਦਾਨ ਵਿਚ ਖੇਲ ਦੀ ਤਿਆਰੀ।

ਕੁਝ ਮੁੰਡੇ ਤੇ ਪੁੱਤਲੇ ਦੀ ਤਰ੍ਹਾਂ ਖੜੇ ਰਹੇ। ਕੁਝ ਹੂੰ ਹੂੰ ਕਰਦੇ ਖੇਡਣ ਲਈ ਦੌੜੇ। ਇਤਨੇ ਵਿਚ ਸ਼ੋਰਗੁਲ ਮਚ ਗਿਆ। ਦੂਜੀ ਜਮਾਤ ਦੇ ਮੁੰਡੇ ਵੀ ਕਮਰਿਆਂ ਵਿਚੋਂ ਝਾਕ ਕੇ ਵੇਖਣ ਲਗੇ, ਮੇਰੇ ਸਹਿਯੋਗੀ ਅਧਿਆਪਕ ਵੀ ਮੇਰੇ ਵਲ ਤੱਕਦੇ ਰਹਿ ਗਏ।

ਇਸ ਦੌਰਾਨ ਮੁਖ ਅਧਿਆਪਕ ਆਏ ਅਤੇ ਮੈਨੂੰ ਟੋਕਿਆ, 'ਦੇਖੋ, ਇਥੇ ਕੋਈ ਵੀ ਖੇਡ ਨਹੀਂ ਖੇਡੀ ਜਾ ਸਕਦੀ। ਚਾਹੋ ਤਾਂ ਦੂਰ ਉਸ ਮੈਦਾਨ ਵਿਚ ਚਲੇ ਜਾਓ। ਇਥੇ ਦੂਜਿਆਂ ਨੂੰ ਤਕਲੀਫ ਹੁੰਦੀ ਹੈ।'

ਮੈਂ ਮੁੰਡਿਆਂ ਨੂੰ ਲੈ ਕੇ ਮੈਦਾਨ ਵਿਚ ਚਲਾ ਗਿਆ।'

ਮੁੰਡੇ ਬੇਲਗਾਮ ਘੋੜਿਆਂ ਵਾਂਗ ਇਧਰ ਉਧਰ ਕੁੱਦ ਰਹੇ ਸਨ। 'ਖੇਲ ! ਖੇਲ ! ਹਾਂ, ਭਰਾ ਖੇਲ।'

ਮੈਂ ਪੁੱਛਿਆ, 'ਕਿਹੜਾ ਖੇਲ ਖੇਲੋਗੇ ?'

ਇਕ ਬੋਲਿਆ, 'ਖੋ -ਖੋ।'

ਦੂਜਾ ਬੋਲਿਆ, 'ਨਹੀਂ ਕਬੱਡੀ।'

ਤੀਜਾ ਕਹਿਣ ਲੱਗਾ, 'ਨਹੀਂ ਸ਼ੇਰ ਤੇ ਪਿੰਜਰੇ ਦਾ ਖੇਲ।'

ਚੌਥਾ ਬੋਲਿਆ, 'ਤਾਂ ਅਸੀਂ ਨਹੀਂ ਖੇਡਦੇ।'

ਪੰਜਵਾਂ ਬੋਲਿਆ, 'ਰਹਿਣ ਦਿਓ ਇਹਨੂੰ, ਅਸੀਂ ਤਾਂ ਖੇਡਾਂਗੇ।'

ਮੈਂ ਮੁੰਡਿਆਂ ਦੀਆਂ ਇਹ ਬਿਗੜੀਆਂ ਆਦਤਾਂ ਵੇਖੀਆਂ।

ਮੈਂ ਕਿਹਾ, 'ਦੇਖੋ ਭਰਾਵੋ, ਅਸੀਂ ਤੇ ਖੇਡਣ ਆਏ ਹਾਂ। 'ਨਹੀਂ' ਅਤੇ 'ਹਾਂ' ਅਤੇ 'ਨਹੀਂ ਖੇਡਦੇ' ਅਤੇ 'ਖੇਡਦੇ ਹਾਂ' ਕਹਿਣਾ ਹੋਵੇ ਤਾਂ ਵਾਪਸ ਜਮਾਤ ਵਿਚ ਚਲੋ।

ਮੁੰਡੇ ਬੋਲੇ, 'ਨਹੀਂ ਜੀ ਅਸੀਂ ਤੇ ਖੇਡਣਾ ਚਾਹੁੰਦੇ ਹਾਂ।'

ਮੈਂ ਕਿਹਾ, 'ਤਾਂ ਆਓ, ਅੱਜ ਖੋ-ਖੋ ਖੇਡੀਏ। ਦੋ ਜਣੇ ਨੇਤਾ ਬਣ ਜਾਵੋ ਅਤੇ ਦੋ ਸਲਾਹ ਕਰਕੇ ਆਓ।' ਮੁੰਡੇ ਚਲੇ ਗਏ।

ਫਿਰ ਹਾਣੀ ਢੂੰਡਣ ਵਿਚ ਕੁਝ ਸਮਾਂ ਲਗਿਆ। ਇਕ ਕਹਿਣ ਲੱਗਾ ਮੈਂ ਭੇੜੂ ਬਣਦਾ ਹਾਂ। ਦੂਜੇ ਨੇ ਕਿਹਾ, ਮੈਂ ਬਣਦਾ ਹਾਂ। ਆਖ਼ਰ ਮੈਂ ਦੋ ਜਣਿਆਂ ਦੇ ਨਾਮ ਸੁਝਾਅ ਦਿਤੇ ਅਤੇ ਦੋ ਟੁਕੜੀਆਂ ਕਰ ਦਿਤੀਆਂ ਤਾਂ ਕਿਧਰੇ ਜਾ ਕੇ ਖੇਡ ਸ਼ੁਰੂ ਹੋਈ।

ਪਰ ਇਹ ਤੇ ਗਲੀ ਵਿਚ ਖੇਡਣ ਵਾਲੇ ਮੁੰਡਿਆਂ ਦਾ ਖੇਲ ਨਿਕਲਿਆ। ਕੋਈ ਜ਼ਬਾਨ ਬੰਦ ਕਰਕੇ ਖੇਡਦਾ ਹੀ ਨਹੀਂ ਸੀ। ਹਰ ਕੋਈ ਬਿਨ੍ਹਾਂ ਕਾਰਨ ਕੁਝ ਨਾ ਕੁਝ ਬੋਲਦਾ ਹੀ ਰਹਿੰਦਾ ਸੀ : 'ਹਾਂ, ਆਓ ਮੀਆਂ ਜੀ ਪਕੜੋ। 'ਬਸ, ਪਕੜਿਆ ਪਕੜਿਆ ! ਤੁਹਾਡੀ ਕੀ ਮਜ਼ਾਲ ਜੋ ਤੁਸੀਂ ਪਕੜ ਸਕੋ।' 'ਓ, ਜ਼ਰਾ ਸੰਭਲਣਾ।' ਉਹ ਵਾਹ ਜਰਾ ਦੇਖੋ ਤਾਂ ਸਹੀ, ਉਹ ਉਧਰੋਂ ਨਿਕਲ ਜਾਵੇਗਾ।' 'ਉਹ, ਧਿਆਨ ਰਖੋ, ਧਿਆਨ, ਦੇਖੋ ਮੈਂ ਕਿਹਾ ਸੀ ਨਾ ਕਿ ਉਹ ਨਿਕਲ ਜਾਏਗਾ ? ਵੱਡੇ ਗੱਲਾਂ ਕਰਨ ਲਗੇ ਤਾਂ ਉਹ ਉਧਰੋਂ ਨਿਕਲ ਕੇ ਚਲਾ ਗਿਆ। ਲਉ ਹਾਰ ਗਏ ਨਾ।'

ਮੈਂ ਸੋਚਿਆ - ਇਹ ਖੇਡ ਦਾ ਮੈਦਾਨ ਹੈ ਜਾਂ ਸਬਜ਼ੀ-ਬਾਜ਼ਾਰ। ਖੋ-ਖੋ ਦਾ ਖੇਲ ਹੈ ਜਾਂ ਹੱਲੇ-ਗੁੱਲੇ ਦੀ ਬਾਜ਼ੀ ?

ਖੇਲ ਖਤਮ ਹੁੰਦਿਆਂ ਹੀ ਜਿੱਤੇ ਹੋਏ ਮੁੰਡਿਆਂ ਵਿਚੋਂ ਇਕ ਨੇ ਕਿਹਾ, 'ਲਉ ਅਸੀਂ ਜਿੱਤ ਗਏ। ਹਾਂ, ਅਸੀਂ ਹੀ ਜਿੱਤੇ। ਤੁਸੀਂ ਮਿਹਨਤ ਤੇ ਬਹੁਤ ਕੀਤੀ, ਪਰ ਕੁਝ ਹੋਇਆ ਵੀ ? ਭੇੜੂ ਚੰਗਾ ਸੀ ਤਾਂ ਕੀ ਹੋਇਆ ?'

ਸਾਹਮਣੇ ਵਾਲਾ ਚਿੜਿਆ ਤੇ ਚੀਖ਼ ਕੇ ਬੋਲਿਆ, 'ਹਾਂ, ਮੈਂ ਹਾਰਿਆ। ਤਾਂ ਬੋਲੋ, ਹੁਣ ਤੁਸੀਂ ਕੀ ਕਰੋਗੇ ?

ਪਹਿਲਾ ਫਿਰ ਬੋਲਿਆ, 'ਤੁਸੀਂ ਹਾਰੇ, ਅਸੀਂ ਜਿੱਤੇ। ਕੀ ਕਰਾਂਗੇ ? ਜਿੱਤੇ, ਜਿੱਤੇ, ਜਿੱਤੇ।'

ਹਾਰਨ ਵਾਲੇ ਦੇ ਮੂੰਹ 'ਤੇ ਗੁੱਸਾ ਸੀ। ਉਹ ਬੋਲਿਆ, 'ਬਸ, ਹੁਣ ਚੁੱਪ ਵੀ ਕਰੋਗੇ ਕਿ ਨਹੀਂ? ਨਹੀਂ ਤਾਂ ਦੇਖਿਆ ਹੈ ਇਹ ਪੱਥਰ ?'

ਜਿੱਤਣ ਵਾਲਾ ਬੋਲਿਆ, 'ਦੇਖਿਆ, ਦੇਖਿਆ! ਚਿੜਾਵਾਂਗੇ, ਚਿੜਾਵਾਂਗੇ ਹੋਰ ਚਿੜਾਵਾਂਗੇ। ਇਹ ਹਾਰਿਆ, ਇਹ ਹਾਰਿਆ, ਇਹ ਹਾਰਿਆ।

ਉਸਦਾ ਗੁੱਸਾ ਕਾਬੂ ਵਿਚ ਨਹੀਂ ਰਿਹਾ ਅਤੇ ਉਠ ਕੇ ਉਸਨੇ ਪੱਥਰ ਦੇ ਮਾਰਿਆ। ਪੱਥਰ ਇਕ ਦੂਜੇ ਵਿਦਿਆਰਥੀ ਦੇ ਸਿਰ ਤੇ ਲਗਿਆ ਅਤੇ ਲਹੂ ਦੀ ਧਾਰ ਵਗਣ ਲੱਗੀ। ਮੈਂ ਸੋਚਿਆ ਇਹ ਤਾਂ ਬਹੁਤ ਬੁਰਾ ਹੋਇਆ। ਉਥੇ ਹੀ ਆਪਣਾ ਰੁਮਾਲ ਪਾੜ ਕੇ ਪੱਟੀ ਬੰਨ੍ਹੀ। ਸਭ ਮੁੰਡਿਆਂ ਨੂੰ ਆਪਣੇ ਕੋਲ ਬੁਲਾ ਕੇ ਮੈਂ ਕਿਹਾ, 'ਦੇਖੋ ਜੀ, ਕੱਲ੍ਹ ਤੋਂ ਖੇਲ ਬੰਦ।'

ਸਭ ਕਹਿਣ ਲੱਗੇ, 'ਪਰ ਸਾਹਿਬ, ਇਹ ਤੇ ਇਹਨਾਂ ਦੀ ਲੜਾਈ ਸੀ, ਇਸ ਵਿਚ ਸਾਡਾ ਕੀ ਕਸੂਰ ?'

ਮੈਂ ਕਿਹਾ, 'ਜੇਕਰ ਤੁਹਾਨੂੰ ਮੇਰੀਆਂ ਦੋ ਗੱਲਾਂ ਮਨਜ਼ੂਰ ਹੋਣ, ਤਾਂ ਮੈਂ ਖੇਡ ਖਿਡਾਵਾਂਗਾ।'

ਸਭ ਬੋਲੇ, 'ਮਨਜ਼ੂਰ ਹੈ, ਮਨਜ਼ੂਰ ਹੈ।'

ਮੈਂ ਕਿਹਾ, 'ਪਹਿਲੀ ਗੱਲ ਤਾਂ ਇਹ ਕਿ ਖੇਡਣ ਸਮੇਂ ਕੋਈ ਬਿਨ੍ਹਾਂ ਕਾਰਨ ਨਾ ਬੋਲੇ। ਜੋ ਬੋਲੇ, ਉਹ ਹੱਟ ਜਾਏ।'

ਸਾਰਿਆਂ ਨੇ ਕਿਹਾ, 'ਮਨਜ਼ੂਰ ਹੈ।'

'ਦੂਸਰੀ ਗੱਲ ਇਹ ਕਿ ਖੇਡਣ ਵਿਚ ਹਾਰਨ ਜਿੱਤਣ ਦੀ ਕੋਈ ਗੱਲ ਹੀ ਨਹੀਂ। ਖੇਲ ਹੈ, ਇਕ ਵਾਰੀ ਅਸੀਂ ਕਮਜ਼ੋਰ ਰਹੇ, ਤੇ ਦੂਸਰੀ ਵਾਰੀ ਸਹੀ। ਇਸ ਵਿਚ ਅਸੀਂ ਹਾਰੇ ਤੁਸੀਂ ਜਿੱਤੇ ਦੀ ਗੱਲ ਹੀ ਕੀ ਹੈ ? ਖੇਡਣ ਦਾ ਮਤਲਬ ਹੈ ਖੇਡਣਾ, ਕੁੱਦਣਾ, ਦੌੜਨਾ ਅਤੇ ਮੌਜ ਕਰਨਾ। ਹਾਰਨਾ ਅਤੇ ਜਿੱਤਣਾ ਅਤੇ ਫਿਰ ਸਿਰ ਪਾੜਨਾ, ਸਾਨੂੰ ਇਸਦੀ ਜ਼ਰੂਰਤ ਹੀ ਕੀ ਹੈ ?'

ਸਾਰੇ ਬੋਲੇ, 'ਸਾਨੂੰ ਇਹ ਮਨਜ਼ੂਰ ਹੈ।'

ਅਸੀਂ ਸਭ ਖੇਲ-ਕੁਦ ਕੇ ਸਕੂਲ ਆਏ। ਨਾਲ ਹੀ ਉਹ ਮੁੰਡਾ ਵੀ ਸੀ ਜਿਸ ਦਾ ਸਿਰ ਪਾਟ ਗਿਆ ਸੀ। ਦੂਸਰੇ ਅਧਿਆਪਕ ਅਤੇ ਮੁੰਡੇ ਉਹਨੂੰ ਦੇਖਣ ਵਾਸਤੇ ਬਾਹਰ ਆਏ। ਇਕ ਸ਼ਰਾਰਤੀ ਮੁੰਡੇ ਨੇ ਕਿਹਾ, "ਕਿਉਂ, ਕਿਸ ਤਰ੍ਹਾਂ ਦਾ ਖੇਲ ਖੇਲਿਆ।"

ਦੂਸਰਾ ਬੋਲਿਆ, 'ਉਹ ਭਰਾਵਾ, ਇਹ ਤੇ ਫਾਗ ਖੇਡਣ ਗਏ ਸਨ।"

ਛੁੱਟੀ ਹੋਈ ਅਤੇ ਅਧਿਆਪਕ ਅਤੇ ਮੁਖ ਅਧਿਆਪਕ ਮੈਨੂੰ ਮਿਲੇ। ਇਕ ਅਧਿਆਪਕ ਨੇ ਕਿਹਾ, 'ਅੱਜ ਤਾਂ ਯੁੱਧ ਕਰਵਾ ਦਿੱਤਾ ਤੁਸੀਂ।'

ਦੂਸਰੇ ਅਧਿਆਪਕ ਨੇ ਕਿਹਾ, 'ਸਾਹਿਬ, ਇਹ ਖੇਲ-ਵੇਲ ਤੁਸੀਂ ਰਹਿਣ ਦਿਓ। ਇਹ ਤਾਂ ਬਾਂਦਰ ਨੇ ਬਾਂਦਰ। ਇਹਨਾਂ ਨੂੰ ਤਾਂ ਸਕੂਲ ਦੀ ਚਾਰ ਦੀਵਾਰੀ ਅੰਦਰ ਹੀ ਰੱਖੋ, ਸਬਕ ਰਟਾਵੋ ਅਤੇ ਪੜ੍ਹਾਵੋ। ਤੁਸੀਂ ਇਹਨਾਂ ਨੂੰ ਆਜ਼ਾਦ ਕਰ ਦੇਵੋਗੇ ਤਾਂ ਇਹ ਇਕ ਦੂਜੇ ਦਾ ਸਿਰ ਪਾੜ ਦੇਣਗੇ। ਗਲੀਆਂ ਵਿਚ ਰੋਜ਼ ਕੀ ਹੁੰਦਾ ਹੈ, ਤੁਸੀਂ ਜਾਣਦੇ ਨਹੀਂ ?'

ਮੁਖ ਅਧਿਆਪਕ ਬੋਲੇ, 'ਮੈਂ ਤੇ ਸੋਚ ਹੀ ਰਿਹਾ ਸੀ ਕਿ ਅੱਜ ਜ਼ਰੂਰ ਕੋਈ ਘਟਨਾ ਵਾਪਰੇਗੀ, ਪਰ ਠੀਕ ਹੀ ਤਾਂ ਹੈ। ਇਹਨਾਂ ਨੂੰ ਇਕ ਵਾਰ ਅਨੁਭਵ ਦੀ ਲੋੜ ਹੈ। ਬਿਨ੍ਹਾਂ ਉਸਦੇ ਇਹ ਇਕਦਮ ਚੁੱਪ ਨਹੀਂ ਬੈਠਣਗੇ। ਕਿਧਰੇ ਸਕੂਲ ਵਿਚ ਵੀ ਖੇਲ ਖਿਡਾਏ

ਜਾਂਦੇ ਹਨ ?'

ਮੈਂ ਕਿਹਾ, 'ਸਾਹਿਬ, ਖੇਡ ਹੀ ਤੇ ਸੱਚੀ ਪੜ੍ਹਾਈ ਹੈ। ਦੁਨੀਆ ਦੀਆਂ ਵੱਡੀਆਂ-ਵੱਡੀਆਂ ਸ਼ਕਤੀਆਂ ਖੇਲ ਦੇ ਮੈਦਾਨ ਤੇ ਹੀ ਪੈਦਾ ਹੋਈਆਂ ਹਨ। ਖੇਲ ਦਾ ਮਤਲਬ ਹੈ, ਅਨੁਸ਼ਾਸਨ।'

ਮੁਖ ਅਧਿਆਪਕ ਬੋਲੇ, 'ਤਾਂ ਹੀ ਤੇ ਮਾਰ ਕੁਟਾਈ ਹੋਈ ਅਤੇ ਸਿਰ ਫਟਿਆ।"

ਗੱਲਾਂ ਚਲ ਹੀ ਰਹੀਆਂ ਸਨ ਕਿ ਇੰਨੇ ਨੂੰ ਜਿਸ ਮੁੰਡੇ ਦੇ ਸੱਟ ਲੱਗੀ ਸੀ, ਦੇ ਪਿਤਾ ਜੀ ਲਾਲ ਪੀਲੇ ਹੁੰਦੇ ਹੋਏ ਆ ਪਹੁੰਚੇ। ਬੋਲੇ, 'ਸਾਨੂੰ ਇਸ ਤਰ੍ਹਾਂ ਦੀ ਪੜ੍ਹਾਈ ਦੀ ਲੋੜ ਨਹੀਂ। ਦੇਖੋ, ਇਸ ਦਾ ਸਿਰ ਫੱਟ ਗਿਆ। ਕਿਥੇ ਨੇ ਮੁਖ ਅਧਿਆਪਕ ? ਇਸਨੂੰ ਕਿਸ ਨੇ ਮਾਰਿਆ ਹੈ ?'

ਮੈਂ ਕਿਹਾ, 'ਦੇਖੋ ਭਾਈ ਸਾਹਿਬ, ਮੁੰਡੇ ਖੇਡਣ ਗਏ ਸਨ, ਉਥੇ ਆਪਸ ਵਿਚ ਲੜ ਪਏ ਅਤੇ ਇਹਨੂੰ ਸੱਟ ਲੱਗ ਗਈ।'

ਪਿਤਾ ਨੇ ਕਿਹਾ, 'ਤਾਂ ਇਸਨੂੰ ਖੇਡਣ ਦੀ ਇਜ਼ਾਜਤ ਕਿਸ ਨੇ ਦਿੱਤੀ ? ਸਕੂਲ ਵਿਚ ਪੜ੍ਹਾਈ ਹੁੰਦੀ ਹੈ ਜਾਂ ਖੇਲ ? ਇਹ ਸਾਰਾ ਦਿਨ ਗਲੀਆਂ ਵਿਚ ਹੀ ਖੇਡਿਆ ਕਰਦੇ ਹਨ ਨਾ ? ਤੁਸੀਂ ਮੁੰਡੇ ਨੂੰ ਪੜ੍ਹਾਉਣਾ ਚਾਹੁੰਦੇ ਹੋ, ਤਾਂ ਮੈਂ ਭੇਜਾਂ, ਨਹੀਂ ਤਾਂ ਸਕੂਲ ਭੇਜਣਾ ਬੰਦ ਕਰ ਦੇਵਾਂ।'

ਮੈਂ ਚੁੱਪਚਾਪ ਸੁਣਦਾ ਰਿਹਾ।

ਮੁਖ ਅਧਿਆਪਕ ਬੋਲੇ, 'ਭਾਈ ਸਾਹਿਬ, ਸੁਣੋ। ਇਹ ਭਾਈ ਸਾਹਿਬ ਸਾਡੇ ਨਵੇਂ ਅਧਿਆਪਕ ਹਨ ਅਤੇ ਪੜ੍ਹਾਈ ਦੇ ਨਵੇਂ ਨਵੇਂ ਪ੍ਰਯੋਗ ਕਰਦੇ ਹਨ। ਅੱਜ ਇਹਨਾਂ ਨੇ ਖੇਡ ਦਾ ਇਕ ਪ੍ਰਯੋਗ ਕੀਤਾ ਸੀ। ਇਹ ਸਿਰ ਦਾ ਫਟਣਾ ਉਸ ਦਾ ਹੀ ਨਤੀਜਾ ਹੈ।'

ਮੁੰਡੇ ਦੇ ਪਿਤਾ ਜੀ ਬੋਲੇ, 'ਮੈਨੂੰ ਤੁਹਾਡੇ ਇਹਨਾਂ ਪ੍ਰਯੋਗਾਂ ਦੀ ਲੋੜ ਨਹੀਂ। ਮੁੰਡੇ ਨੂੰ ਅੱਛੀ ਤਰ੍ਹਾਂ ਪੜ੍ਹਾਉਣਾ ਹੋਵੇ ਤਾਂ ਪੜ੍ਹਾਓ ਨਹੀਂ ਤਾ ਮੈਂ ਇਹਨੂੰ ਹਟਾ ਲਵਾਂ।'

ਇਸ ਸਮੇਂ ਦੂਜੇ ਅਧਿਆਪਕ ਮੁੱਛਾਂ ਵਿਚ ਮੁਸਕਰਾ ਰਹੇ ਸਨ। ਇਸ ਹਾਲਤ ਵਿਚ ਭਲਾ ਮੈਂ ਕੀ ਬੋਲਦਾ ?

ਘਰ ਆਇਆ। ਖਾਣਾ ਅੱਛਾ ਨਹੀਂ ਲੱਗਿਆ ? ਕਮਰੇ ਵਿਚ ਜਾ ਕੇ ਬੈਠਿਆ ਅਤੇ ਸੋਚਣ ਲੱਗਾ, 'ਭਈ, ਇਹ ਤੇ ਆਫ਼ਤ ਹੀ ਖੜੀ ਹੋ ਗਈ। ਖੈਰ ! ਉਹਨਾਂ ਨੂੰ ਖੇਡ ਦੇ ਨਿਯਮ ਦੱਸੇ ਹੀ ਹਨ, ਅਤੇ ਹੋਰ ਵੀ ਦੱਸਾਂਗਾ। ਬਾਕੀ, ਖੇਲ ਤਾਂ ਖਿਡਾਉਣੇ ਹੀ ਹੋਣਗੇ। ਮੇਰੇ ਵਿਚਾਰ ਵਿਚ ਤਾਂ ਖੇਲ ਹੀ ਸੱਚੀ ਪੜ੍ਹਾਈ ਹੈ।

ਲੇਟੇ-ਲੇਟੇ ਇਕ ਵਿਚਾਰ ਆਇਆ - ਮਾਂ-ਪਿਉ ਦੀ ਇਕ ਸਭਾ ਕਿਉਂ ਨਾ ਬੁਲਾ ਲਵਾਂ ? ਉਹਨਾਂ ਨੂੰ ਖੇਲ ਦਾ ਮਹੱਤਵ ਕਿਉਂ ਨਾ ਸਮਝਾਵਾਂ ? ਮੈਂ ਉਨ੍ਹਾਂ ਨੂੰ ਸਵੱਛਤਾ ਅਤੇ ਵਿਵਸਥਾ ਦੇ ਬਾਰੇ ਸਹਿਯੋਗ ਦੀ ਬੇਨਤੀ ਕਰਾਂਗਾ। ਉਹ ਲੋਕ ਮਦਦ ਨਹੀਂ ਕਰਨਗੇ ਤਾਂ ਮੈਂ ਇਕੱਲਾ ਕਰ ਵੀ ਕੀ ਸਕਾਂਗਾ ? ਕੀ ਆਪਣੇ ਬੱਚਿਆਂ ਵਾਸਤੇ ਉਹ

ਇਤਨਾ ਵੀ ਨਹੀਂ ਕਰਨਗੇ ? ਅਸੀਂ ਅਧਿਆਪਕ ਲੋਕ ਮਾਂ-ਪਿਉ ਨਾਲ ਸਹਿਯੋਗ ਦੀ ਬੇਨਤੀ ਕਿਉਂ ਨਹੀਂ ਕਰਦੇ ? ਇਹ ਦੋਸ਼ ਤੇ ਸਾਡਾ ਹੀ ਹੈ। ਇਸ ਕਰਕੇ ਕੱਲ੍ਹ ਹੀ ਇਕ ਸਭਾ ਕਿਉਂ ਨਾ ਬੁਲਾ ਲਵਾਂ ?

ਸਭਾ ਜੁੜੀ। ਪਰ ਇਹਨੂੰ ਸਭਾ ਕਿਹਾ ਵੀ ਜਾਏ ਜਾਂ ਨਹੀਂ ? ਮਾਤਾ-ਪਿਤਾ ਦੇ ਨਾਂ ਚਾਲੀ ਪੱਤਰ ਭੇਜੇ ਗਏ ਸਨ, ਪਰ ਕੁੱਲ ਸੱਤ ਲੋਕ ਆਏ ਸਨ। ਮੇਰੀ ਨਿਰਾਸ਼ਾ ਦੀ ਸੀਮਾ ਨਾ ਰਹੀ। ਮੈਂ ਭਾਸ਼ਨ ਸ਼ੁਰੂ ਕੀਤਾ। ਸੋਚਿਆ, ਸਾਡਾ ਕੰਮ ਤਾਂ ਕੋਸ਼ਿਸ਼ ਕਰਨਾ ਹੈ। ਭਾਸ਼ਨ ਦਾ ਵੀ ਇਹ ਇਕ ਪ੍ਰਯੋਗ ਹੀ ਸਹੀ।

ਬੜੇ ਜੋਸ਼ ਨਾਲ ਇਕ ਘੰਟੇ ਤਕ ਮੈਂ ਗੰਭੀਰਤਾ-ਪੂਰਵਕ ਭਾਸ਼ਨ ਦਿੱਤਾ। ਸੱਤ ਸੱਜਣਾਂ ਵਿਚੋਂ ਇਕ ਨੂੰ ਘਰ ਜਾਣ ਦਾ ਬੁਲਾਵਾ ਆ ਗਿਆ, ਅਤੇ ਉਹ ਚਲਾ ਗਿਆ। ਦੂਸਰੇ ਦੁਬਿਧਾ ਵਿਚ ਫਸੇ ਮੇਰੀਆਂ ਗੱਲਾਂ ਸੁਣ ਰਹੇ ਸਨ। ਗੱਲਾਂ ਸਭ ਮਹੱਤਵ ਦੀਆਂ ਸਨ ਅਤੇ ਉਹਨਾਂ ਨੂੰ ਸਮਝਾਉਣਾ ਬੜਾ ਜ਼ਰੂਰੀ ਸੀ।

ਮੈਂ ਉਹਨਾਂ ਨੂੰ ਸੱਚੀ ਅਤੇ ਝੂਠੀ ਪੜ੍ਹਾਈ ਦਾ ਭੇਦ ਬੜੀ ਬਾਰੀਕੀ ਨਾਲ ਸਮਝਾਇਆ। ਮੈਂ ਉਹਨਾਂ ਨੂੰ ਦੱਸਿਆ ਕਿ ਅਧਿਆਤਮਕ ਉੱਨਤੀ ਦਾ ਸਵੱਛਤਾ ਦੇ ਨਾਲ ਕੀ ਸੰਬੰਧ ਹੈ। ਮੈਂ ਉਹਨਾਂ ਨੂੰ ਖੇਡ ਅਤੇ ਚਰਿਤਰ-ਨਿਰਮਾਣ ਦੀ ਜ਼ੰਜੀਰ ਵੀ ਜੋੜ ਕੇ ਦੱਸੀ। ਮੈਂ ਉਹਨਾਂ ਨੂੰ ਅੰਦਰੋਂ ਉਠਣ ਵਾਲੇ ਸੱਚੇ ਅਨੁਸ਼ਾਸਨ ਦੀ ਮਹਿਮਾ ਤੇ ਉਸਦਾ ਮਹੱਤਵ ਸਮਝਾਇਆ ਤੇ ਅੱਜ ਕੱਲ੍ਹ ਦੀ ਸਿੱਖਿਆ ਨੀਤੀ ਅਤੇ ਅਨੁਸ਼ਾਸਨ ਦਾ ਖੰਡਨ ਕੀਤਾ।

ਪਰ ਇਥੇ ਤਾਂ ਚਿਕਨੇ ਘੜੇ 'ਤੇ ਪਾਣੀ ਪਾਉਣ ਵਾਲੀ ਮਿਸਾਲ ਸੀ। ਵਿਚਾਰੇ ਦੋ ਚਾਰ ਜਿਹੜੇ ਸ਼ਰਮ ਦੇ ਮਾਰੇ ਆਏ ਸਨ ਉਹ ਵੀ ਘਰ ਜਾਣ ਵਾਸਤੇ ਉਤਾਵਲੇ ਹੋ ਗਏ। ਭਾਸ਼ਨ ਖਤਮ ਹੁੰਦੇ ਹੀ ਚਲੇ ਗਏ।

ਰਹਿ ਗਏ ਅਸੀਂ ਅਧਿਆਪਕ ਅਤੇ ਸਾਡੇ ਅਧਿਕਾਰੀ। ਸਾਹਿਬ ਨੇ ਹੱਸ ਕੇ ਕਿਹਾ, 'ਲਕਸ਼ਮੀ ਸ਼ੰਕਰ ਜੀ, ਇਹ ਤੇ ਮੱਝ ਅੱਗੇ ਬੀਨ ਬਜਾਈ ਗਈ। ਤੁਹਾਡੀ ਇਹ ਫ਼ਿਲਾਸਫ਼ੀ ਸਮਝਦਾ ਕੌਣ ਹੈ ?

ਪਿਛੋਂ ਕਿਸੇ ਅਧਿਆਪਕ ਨੇ ਹੌਲੀ ਆਵਾਜ਼ ਵਿਚ ਕਿਹਾ – 'ਅਜੀ, ਮੂਰਖ ਹੈ, ਮੂਰਖ !

ਮੈਨੂੰ ਚੰਗਾ ਤਾਂ ਨਹੀਂ ਲੱਗਿਆ ਪਰ ਮੈਂ ਚੁੱਪ ਰਿਹਾ। ਮੈਂ ਵੀ ਮਨ ਹੀ ਮਨ ਇਹ ਮਹਿਸੂਸ ਕੀਤਾ ਕਿ ਮੈਂ ਅਜੇ ਥੋੜ੍ਹਾ 'ਪਠਿਤ ਮੂਰਖ' ਤਾਂ ਜ਼ਰੂਰ ਹਾਂ। ਅਜੇ ਤੇ ਮੈਂ ਇਹ ਵੀ ਨਹੀਂ ਜਾਣਦਾ ਕਿ ਆਮ ਲੋਕਾਂ ਸਾਹਮਣੇ ਕਿਸ ਤਰ੍ਹਾਂ ਭਾਸ਼ਨ ਕਰਨਾ ਹੈ।

ਸਾਰੇ ਅਧਿਆਪਕ ਹੱਸਦੇ ਹੋਏ ਘਰਾਂ ਨੂੰ ਚਲੇ ਗਏ।

# 9

ਦਸ-ਬਾਰ੍ਹਾਂ ਦਿਨ ਬੀਤ ਗਏ ਅਤੇ ਮੈਂ ਲਾਇਬ੍ਰੇਰੀ ਦੇ ਕੰਮ ਨੂੰ ਆਪਣੇ ਹੱਥ ਵਿਚ ਲੈ ਲਿਆ। ਕਹਾਣੀਆਂ ਬਹੁਤ ਸੁਣਾਈਆਂ ਜਾ ਚੁੱਕੀਆਂ ਸਨ। ਮੁੰਡੇ ਚੌਥੇ ਦਰਜੇ ਦੇ ਸਨ। ਉਨ੍ਹਾਂ ਦੇ ਹੱਥਾਂ ਵਿਚ ਕਿਤਾਬਾਂ ਦੇ ਆਉਣ ਦੀ ਜ਼ਰੂਰਤ ਸੀ।

ਮੈਂ ਮੁੰਡਿਆਂ ਨੂੰ ਕਿਹਾ, 'ਕੱਲ੍ਹ ਚੌਥੀ ਕਿਤਾਬ ਅਤੇ ਇਤਿਹਾਸ ਦੇ ਪੈਸੇ ਲੈ ਕੇ ਆਉਣਾ। ਇਥੋਂ ਹੀ ਸਭ ਪ੍ਰਬੰਧ ਕਰਾਂਗੇ।'

ਦੂਸਰੇ ਦਿਨ ਇਕ ਮੁੰਡਾ ਚੌਥੀ ਕਿਤਾਬ ਅਤੇ ਇਤਿਹਾਸ ਲੈ ਕੇ ਹੀ ਆ ਗਿਆ। ਕਹਿਣ ਲੱਗਾ, 'ਮੈਂ ਜਿਸ ਦਿਨ ਚੌਥੀ ਜਮਾਤ ਵਿਚ ਚੜਿਆ ਸੀ, ਉਸੇ ਦਿਨ ਤੋਂ ਪਿਤਾ ਜੀ ਨੇ ਇਹ ਖਰੀਦ ਲਈਆਂ ਸਨ।'

ਦੂਸਰਾ ਬੋਲਿਆ, 'ਮੇਰੇ ਵੱਡੇ ਭਾਈ ਸਾਹਿਬ ਕੋਲ ਇਹ ਕਿਤਾਬਾਂ ਸਨ। ਮੈਂ ਇਹਨਾਂ ਨੂੰ ਲੈ ਆਇਆ ਹਾਂ।'

ਤੀਜੇ ਨੇ ਕਿਹਾ, 'ਜੀ, ਮੇਰੇ ਵਾਸਤੇ ਤੇ ਮੇਰੇ ਫੁਫੜ ਜੀ ਬੰਬਈ ਤੋਂ ਕਿਤਾਬਾਂ ਭੇਜਣ ਵਾਲੇ ਹਨ। ਇਸ ਲਈ ਇਥੋਂ ਨਹੀਂ ਲਈਆਂ ਜਾਣਗੀਆਂ।'

ਇਕ ਹੋਰ ਮੁੰਡੇ ਨੇ ਕਿਹਾ, 'ਮੇਰੇ ਪਿਤਾ ਜੀ ਪੈਸੇ ਦੇਣ ਤੋਂ ਇਨਕਾਰ ਕਰਦੇ ਹਨ। ਕਹਿੰਦੇ ਹਨ - 'ਕਿਤਾਬਾਂ ਅਸੀਂ ਲੈ ਕੇ ਦੇਵਾਂਗੇ।'

ਮੈਂ ਸੋਚਿਆ - ਇਹ ਤਾਂ ਮੁਸੀਬਤ ਬਣ ਗਈ ! ਕਲਪਨਾ ਵਿਚ ਲਾਇਬ੍ਰੇਰੀ ਬਣਾਉਣਾ ਅਸਾਨ ਸੀ, ਪਰ ਵਾਸਤਵ ਵਿਚ ਕੰਮ ਬਹੁਤ ਟੇਡਾ ਹੈ।' ਕੁਝ ਵਿਦਿਆਰਥੀ ਪੈਸੇ ਵੀ ਲਿਆਏ ਸਨ। ਮੈਂ ਪੈਸੇ ਰਖ ਦਿਤੇ ਅਤੇ ਰਸੀਦ ਦੇ ਕੇ ਮੁੰਡਿਆਂ ਨੂੰ ਕਿਹਾ, 'ਅੱਛੀ ਗੱਲ ਹੈ।'

ਦੂਸਰੇ ਦਿਨ ਮੁੰਡੇ ਕਹਿਣ ਲਗੇ — 'ਸਾਡੀ ਚੌਥੀ ਪੁਸਤਕ ? ਸਾਡਾ ਇਤਿਹਾਸ ?' ਮੈਂ ਕਿਹਾ, 'ਤੁਹਾਡੇ ਪੈਸਿਆਂ ਨਾਲ ਮੈਂ ਕਹਾਣੀਆਂ ਦੀਆਂ ਨਵੀਆਂ ਕਿਤਾਬਾਂ ਲਿਆਇਆ ਹਾਂ। ਤੁਸੀਂ ਕਹਿੰਦੇ ਸੀ ਕਿ ਸਾਨੂੰ ਕਹਾਣੀਆਂ ਦੀਆਂ ਕਿਤਾਬਾਂ ਪੜ੍ਹਨ ਨਾਲ ਮਜ਼ਾ ਆਉਂਦਾ ਹੈ ?'

ਮੁੰਡੇ ਬਹੁਤ ਖੁਸ਼ ਹੋਏ। ਚੰਗੇ ਚੰਗੇ ਰੰਗੀਨ ਗੱਤਿਆਂ ਅਤੇ ਚਿੱਤਰਾਂ ਵਾਲੀਆਂ ਕਿਤਾਬਾਂ ਵੇਖ ਕੇ ਉਹਨਾਂ ਤੇ ਟੁਟ ਕੇ ਪੈ ਗਏ।

ਮੈਂ ਕਿਹਾ, 'ਸਾਡੇ ਕੋਲ ਤੇ ਅਜੇ ਪੰਦਰਾਂ ਕਿਤਾਬਾਂ ਹੀ ਹਨ। ਪੰਦਰਾਂ ਮੁੰਡੇ ਹੀ ਪੜ੍ਹ ਸਕਣਗੇ। ਬਾਕੀ ਦੇ ਵੀ ਮੇਰੇ ਕੋਲ ਆ ਜਾਣ ਅਤੇ ਮੈਂ ਜੋ ਪੜ੍ਹਦਾ ਹਾਂ, ਉਹਨੂੰ ਸੁਣਨ। ਗੜਬੜ ਤੋਂ ਬਚਣ ਲਈ ਮੈਂ ਕਿਹਾ, 'ਪਹਿਲੇ ਪੰਦਰਾਂ ਵਿਦਿਆਰਥੀ ਕਿਤਾਬਾਂ ਪੜ੍ਹਨਗੇ, ਬਾਕੀ ਮੇਰੇ ਕੋਲ ਆ ਜਾਣ।'

ਪੰਦਰਾਂ ਮੁੰਡਿਆਂ ਨੇ ਪੰਦਰਾਂ ਕਿਤਾਬਾਂ ਚੁੱਕ ਲਈਆਂ ਅਤੇ ਉਹ ਕਿਤਾਬਾਂ ਤੇ ਭੁੱਖੇ ਬਾਘ ਵਾਂਗ ਟੁਟ ਪਏ। ਮੈਂ ਕਿਹਾ, 'ਦੇਖੋ, ਇਹ ਕਿਤਾਬ ਪੜ੍ਹਨ ਤੋਂ ਬਾਅਦ



ਪੰਦਰਾਂ ਮੁੰਡਿਆਂ ਨੇ ਪੰਦਰਾਂ ਕਿਤਾਬਾਂ ਚੁੱਕ ਲਈਆਂ ਅਤੇ ਉਹ ਕਿਤਾਬਾਂ ਤੇ ਭੁੱਖੇ ਬਾਘ ਵਾਂਗ ਟੁੱਟ ਪਏ।

ਮੇਜ਼ 'ਤੇ ਲਿਆ ਕੇ ਰਖ ਦੇਵੋ, ਅਤੇ ਦੂਸਰੀ ਉਥੇ ਪਈ ਹੋਵੇ ਤਾਂ ਲੈ ਲੈਣੀ। ਇਸ ਤਰ੍ਹਾਂ ਇਕ ਇਕ ਕਰਕੇ ਤੁਹਾਨੂੰ ਸਾਰੀਆਂ ਦੀਆਂ ਸਾਰੀਆਂ ਕਿਤਾਬਾਂ ਪੜ੍ਹਨ ਨੂੰ ਮਿਲ ਜਾਣਗੀਆਂ।'

ਦੂਜੇ ਮੁੰਡਿਆਂ ਨੂੰ ਮੈਂ ਆਪਣੇ ਕੋਲ ਬਿਠਾ ਲਿਆ ਅਤੇ ਆਦਰਸ਼-ਵਾਚਨ ਸ਼ੁਰੂ ਕੀਤਾ। ਮੈਂ ਆਰਾਮ ਨਾਲ, ਭਾਵ ਦੀ ਗਹਿਰਾਈ ਵਿਚ ਜਾ ਕੇ ਪੜ੍ਹਨ ਲੱਗਾ। ਪ੍ਰੰਤੂ ਉਹਨਾਂ ਪੰਦਰਾਂ ਜਣਿਆਂ ਦੀ ਆਵਾਜ਼ ਆ ਰਹੀ ਸੀ ! ਜ਼ਰਾ ਰੁਕ ਕੇ ਮੈਂ ਕਿਹਾ, 'ਤੁਸੀਂ ਮਨ ਵਿਚ ਪੜ੍ਹੋ। ਸਾਨੂੰ ਪਰੇਸ਼ਾਨੀ ਹੁੰਦੀ ਹੈ। ਕੁਝ ਦੇਰ ਲਈ ਸ਼ੋਰ ਘੱਟ ਹੋਇਆ। ਪਰ ਉਨ੍ਹਾਂ ਨੂੰ ਮਨ ਵਿਚ ਪੜ੍ਹਨ ਦੀ ਆਦਤ ਹੀ ਨਹੀਂ ਸੀ। ਉਹ ਜ਼ੋਰ ਨਾਲ ਹੀ ਪੜ੍ਹਿਆ ਕਰਦੇ ਸਨ। ਕੁਝ ਦੇਰ ਹੌਲੀ ਪੜ੍ਹ ਕੇ ਉਹ ਫਿਰ ਜ਼ੋਰ ਨਾਲ ਪੜ੍ਹਨ ਲੱਗੇ। ਮੈਂ ਉਹਨਾਂ ਨੂੰ ਬਰਾਂਡੇ ਵਿਚ ਅਲੱਗ ਅਲੱਗ ਬੈਠ ਕੇ ਪੜ੍ਹਨ ਨੂੰ ਕਿਹਾ ਅਤੇ ਆਪ ਅੰਦਰ ਰਿਹਾ।

ਆਦਰਸ਼-ਵਾਚਨ ਖ਼ੂਬ ਚਲਿਆ। ਕਹਾਣੀ ਰੋਚਕ ਸੀ, ਇਸ ਲਈ ਸਭ ਨੇ ਦਿਲਚਸਪੀ ਨਾਲ ਸੁਣੀ। ਘੰਟੀ ਵੱਜਣ ਤੱਕ ਪੁਸਤਕ-ਵਾਚਨ ਅਤੇ ਆਦਰਸ਼-ਵਾਚਨ ਹੁੰਦੇ ਰਹੇ ਅਤੇ ਫਿਰ ਅਸੀਂ ਘਰ ਵਲ ਚਲ ਪਏ।

## 10

ਕਹਾਣੀ ਅਤੇ ਖੇਲ, ਲਾਇਬ੍ਰੇਰੀ ਅਤੇ ਆਦਰਸ਼-ਵਾਚਨ, ਸਵੱਛਤਾ ਅਤੇ ਵਿਵਸਥਾ ਕਰਦਿਆਂ ਦੋ-ਤਿੰਨ ਮਹੀਨੇ ਗੱਲਾਂ ਵਿਚ ਹੀ ਬੀਤ ਗਏ।

ਮੈਂ ਆਪਣੇ ਕੰਮ ਦਾ ਹਿਸਾਬ ਲਗਾਉਣ ਬੈਠਿਆ। ਜਿਹੜਾ ਕੰਮ ਹੋ ਚੁੱਕਾ ਸੀ, ਉਸ ਤੇ ਇਕ ਨਜ਼ਰ ਮਾਰੀ। ਮੈਨੂੰ ਪਤਾ ਲਗਾ ਕਿ ਅਜੇ ਤੇ ਸੇਰ ਵਿਚੋਂ ਪਹਿਲੀ ਪੂਣੀ ਵੀ ਨਹੀਂ ਕੱਤੀ ਹੈ। ਪਾਠਕਰਮ ਦੇ ਹਿੰਦੀ, ਹਿਸਾਬ, ਅਤੇ ਇਤਿਹਾਸ ਆਦਿ ਵਿਸ਼ਿਆਂ ਵਿਚ ਤੇ ਕੁਝ ਹੋਇਆ ਹੀ ਨਹੀਂ ਸੀ। ਦੂਸਰੀਆਂ ਜਮਾਤਾਂ ਵਿਚ ਤੇ ਬਹੁਤ ਕੁਝ ਹੋ ਚੁਕਿਆ ਸੀ ਅਤੇ ਸਾਲ ਤੇ ਅੰਤ ਤੱਕ ਸਭ ਕੁਝ ਕਰਕੇ ਦਿਖਾਉਣਾ ਸੀ। ਮੇਰੇ ਪ੍ਰਯੋਗਾਂ ਦੀ ਸ਼ਰਤ ਵੀ ਇਹ ਹੀ ਸੀ। ਖੈਰ, ਇਹ ਸਭ ਤਾਂ ਠੀਕ ਹੀ ਹੈ। ਪਰ ਮੈਂ ਕੀ ਕੀ ਕਰ ਚੁਕਿਆ ਹਾਂ, ਉਹ ਤੇ ਵੇਖਾਂ ? ਕਹਾਣੀ ਸੁਣਾਨ ਵਿਚ ਮੈਨੂੰ ਖ਼ੂਬ ਕਾਮਯਾਬੀ ਮਿਲੀ ਹੈ। ਇਸ ਕਾਰਨ ਮੁੰਡਿਆਂ ਵਿਚ ਕਾਫੀ ਰੁਚੀ ਪੈਦਾ ਹੋਈ ਹੈ। ਪਰ ਅਜੇ ਚੰਪਕ ਲਾਲ ਅਤੇ ਰਮਨ ਲਾਲ ਨੂੰ ਕਹਾਣੀ ਦਿਲਚਸਪ ਨਹੀਂ ਲਗਦੀ। ਰਾਮ ਜੀਵਨ ਅਤੇ ਸ਼ੰਕਰ ਲਾਲ ਨੂੰ ਕਹਾਣੀ ਬਿਲਕੁਲ ਸਰਲ ਜਾਪਦੀ ਹੈ। ਕਹਾਣੀ ਸੁਣਾਉਣ ਵੇਲੇ ਰਾਘਵ ਅਤੇ ਮਾਧਵ ਇਕ ਦੂਜੇ ਨੂੰ ਅੱਖਾਂ ਨਾਲ ਇਸ਼ਾਰੇ ਕਰਦੇ ਹਨ; ਉਂਗਲੀਆਂ ਮਟਕਾਉਂਦੇ ਹਨ, ਅਤੇ ਦੂਸਰਿਆਂ ਦਾ ਮੂੰਹ ਚਿੜਾਉਂਦੇ ਹਨ। ਇਸਦਾ ਇਲਾਜ ਕਰਨਾ ਅਜੇ ਬਾਕੀ ਹੈ। ਹਾਂ, ਇਹ ਸੱਚ ਹੈ ਕਿ ਖੇਡ ਖਿਡਾਉਣ ਦੇ ਕਾਰਨ ਬੱਚੇ ਹੁਣ ਮੇਰੇ ਨਾਲ ਖੁੱਲ੍ਹ ਕੇ ਗੱਲਾਂ ਕਰਦੇ ਹਨ। ਮੈਨੂੰ ਆਪਣਾ ਸਮਝਣ ਲੱਗੇ ਹਨ, ਮੇਰੇ ਤੋਂ ਡਰਦੇ ਨਹੀਂ ਹਨ, ਅਤੇ ਖੇਡ ਦੇ ਬਾਅਦ ਸਾਰੇ ਮੇਰਾ ਆਦਰਸ਼-ਵਾਚਨ ਬੜੇ ਪਿਆਰ ਨਾਲ ਸੁਣਦੇ ਹਨ। ਪਰ ਅਜੇ ਖੇਡ ਦੀ ਅਵਿਵਸਥਾ ਅਤੇ ਸ਼ੋਰ ਵਿਚ ਨਾ-ਮਾਤਰ ਦੀ ਕਮੀ ਹੋਈ ਹੈ। ਮਿਹਨਤ ਤਾਂ ਬਹੁਤ ਕਰਦਾ ਹਾਂ, ਪ੍ਰੰਤੂ ਅਜੇ ਰਸਤਾ ਤੈਅ ਨਹੀਂ ਹੋ ਸਕਿਆ ਹੈ।

ਵਾਚਨਾਲਿਆ ਵਿਚ ਅਜੇ ਥੋੜ੍ਹੀਆਂ ਹੀ ਕਿਤਾਬਾਂ ਹਨ। ਅਜੇ ਤੇ ਮੈਂ ਮਾਂ-ਪਿਉ ਨੂੰ ਇਹ ਗੱਲ ਸਮਝਾ ਹੀ ਨਹੀਂ ਸਕਿਆ ਕਿ ਪਾਠ ਪੁਸਤਕਾਂ ਦੇ ਬਦਲੇ ਲਾਏਬ੍ਰੇਰੀਆਂ ਦੀ ਰਚਨਾ ਦਾ ਮਹੱਤਵ ਹੈ। ਮੈਂ ਸੋਚਦਾ ਸੀ ਕਿ ਭਾਸ਼ਨ ਦੇ ਕੇ ਮਾਂ-ਪਿਉ ਨੂੰ ਸਮਝਾਉਣ ਤੇ ਸਭ ਠੀਕ ਹੋ ਜਾਵੇਗਾ। ਪਰ ਸਾਡੇ ਪਾਲਕਾਂ ਨੇ ਤਾਂ ਕੇਵਲ ਇਹੀ ਇਕ ਰੱਟ ਲਗਾ ਰੱਖੀ ਹੈ ਕਿ 'ਪੜ੍ਹਾ ਦੇਵੋ।' ਦੂਸਰੀ ਕੋਈ ਗੱਲ ਸੁਣਨ ਦੀ ਨਾ ਤਾਂ ਉਹਨਾਂ ਕੋਲ ਵਿਹਲ ਹੈ ਅਤੇ ਨਾ ਹੀ ਉਹਨਾਂ ਦੀ ਸਮਝ ਵਿਚ ਹੀ ਆਉਂਦੀ ਹੈ। ਚਿੰਤਾ ਨਹੀਂ। ਇਹ ਸਭ ਤਾਂ ਕੰਮ ਕਰਨ ਨਾਲ ਹੀ ਹੋਵੇਗਾ। ਅੱਜ ਨਹੀਂ, ਕੱਲ੍ਹ। ਅਜੇ ਮੇਰੇ ਕੋਲ ਸਮਾਂ ਵੀ ਤਾਂ ਹੈ।

ਮੈਂ ਅੱਗੇ ਸੋਚਿਆ - ਭਈ, ਇਹ ਪ੍ਰਯੋਗ ਤੇ ਬੜਾ ਮਹਾਭਾਰਤ ਵਰਗਾ ਕੰਮ ਨਿਕਲਿਆ। ਜਿਤਨੀ ਅਧਿਕ ਸਾਡੀ ਕਲਪਨਾ, ਗਿਆਨ ਅਤੇ ਆਦਰਸ਼, ਉਤਨੀ ਹੀ ਗੰਭੀਰ ਅਤੇ ਵੱਡੀ ਪਰੇਸ਼ਾਨੀ ! ਮੈਨੂੰ ਕਈ ਸਵਾਲ ਸਤਾ ਰਹੇ ਸਨ। ਸਫ਼ਾਈ ਦੇ ਸੰਬੰਧ ਵਿਚ ਅਜੇ ਕੁਝ ਹੋਇਆ ਨਹੀਂ ਸੀ। ਟੋਪੀਆਂ ਉਸੇ ਤਰ੍ਹਾਂ ਪਈਆਂ ਸਨ। ਕਪੜੇ ਇਕ ਦੋ ਦਿਨ ਤਕ ਤਾਂ ਸਾਫ਼ ਪਹਿਨੇ, ਪ੍ਰੰਤੂ ਫਿਰ ਉਹੀ ਪੁਰਾਣਾ ਢੰਗ ਸ਼ੁਰੂ

ਹੋ ਗਿਆ। ਨਹੁੰ ਵੀ ਫਿਰ ਪਹਿਲਾਂ ਵਾਂਗ ਵਧਣ ਲਗੇ ਸਨ। ਇਹਨਾਂ ਕੰਮਾਂ ਦੇ ਪਿੱਛੇ ਪਏ ਬਿਨਾਂ ਛੁਟਕਾਰਾ ਨਹੀਂ ਸੀ। ਕਿਉਂਕਿ ਸਮਾਜ ਵਿਚ ਨਵੀਂ ਆਦਤ ਪਾਉਣੀ ਹੈ, ਇਸ ਲਈ ਇਹ ਕੰਮ ਧੀਰਜ ਅਤੇ ਬਾਰ-ਬਾਰ ਕਰਨ ਨਾਲ ਹੀ ਪੂਰੇ ਹੋਣਗੇ।

ਫਿਰ ਇਕੱਲੇ ਮੁੰਡਿਆਂ ਦੀ ਚਿੰਤਾ ਤਾਂ ਹੈ ਨਹੀਂ। ਵੱਡੇ ਸਾਹਿਬ ਵੀ ਤੇ ਹੁਣ ਉਤਾਵਲੀ ਕਰ ਰਹੇ ਹਨ। ਉਹਨਾਂ ਦੇ ਵੀ ਤੇ ਅਫਸਰ ਤੇ ਵਿਰੋਧੀ ਰਹਿੰਦੇ ਹਨ। ਉਹ ਜਸ ਦੇ ਭਾਗੀਦਾਰ ਤੇ ਬਣਨਾ ਚਾਹੁੰਦੇ ਹਨ ਪਰ ਨਤੀਜਾ ਵੀ ਜਲਦੀ ਚਾਹੁੰਦੇ ਹਨ, ਅਤੇ ਮੇਰੀ ਮਦਦ ਕਰਨ ਦੀ ਉਹਨਾਂ ਦੀ ਸ਼ਕਤੀ ਵੀ ਤਾਂ ਸੀਮਿਤ ਹੀ ਹੈ।

ਮੇਰੇ ਸਾਥੀ ਅਧਿਆਪਕਾਂ ਦਾ ਮੇਰੇ ਤੇ ਬਿਲਕੁਲ ਵਿਸ਼ਵਾਸ ਨਹੀਂ। ਉਹ ਤੇ ਮੈਨੂੰ ਨਿਰਾ ਮੂਰਖ ਸਮਝਦੇ ਹਨ। ਅਤੇ ਹਾਂ, ਸ਼ਾਇਦ ਮੈਂ ਮੂਰਖ ਹਾਂ ਵੀ। ਉਂਜ ਤਾਂ ਮੈਂ ਅਨੁਭਵਹੀਨ ਹੀ ਠਹਿਰਿਆ। ਪ੍ਰੰਤੂ ਇਹ ਮਾਨਤਾਵਾਂ ਅਤੇ ਸਿਖਾਉਣ ਦੀਆਂ ਇਨ੍ਹਾਂ ਰੀਤੀਆਂ ਨੂੰ ਮੈਂ ਹੱਥ ਜੋੜਦਾ ਹਾਂ। ਇਹਨਾਂ ਨੂੰ ਦੇਖ ਕੇ ਤੇ ਮੈਨੂੰ ਬਸ ਕੰਬਣੀ ਛਿੜਦੀ ਹੈ। ਇਸ ਨਾਲੋਂ ਤੇ ਮੈਂ ਜੋ ਕਰਦਾ ਹਾਂ ਉਹ ਲੱਖ ਦਰਜੇ ਠੀਕ ਹੈ। ਮੇਰੇ ਵਿਦਿਆਰਥੀ ਮੈਨੂੰ ਦੇਖ ਕੇ ਭੱਜ ਤਾਂ ਨਹੀਂ ਜਾਂਦੇ। ਉਹ ਮੈਨੂੰ ਲੋੜੀਂਦਾ ਸਤਿਕਾਰ ਦਿੰਦੇ ਹਨ। ਉਹ ਮੇਰੀ ਇਜ਼ਤ ਵੀ ਕਰਦੇ ਹਨ। ਮੇਰੀ ਆਗਿਆ ਵੀ ਮੰਨਦੇ ਹਨ। ਇਹਨਾਂ ਅਧਿਆਪਕਾਂ ਨੂੰ ਵੇਖ ਕੇ ਤਾਂ ਉਹਨਾਂ ਦੇ ਵਿਦਿਆਰਥੀ ਭੱਜ ਜਾਂਦੇ ਹਨ। ਪਿੱਠ-ਪਿੱਛੇ ਇਹਨਾਂ ਦੀ ਨਕਲ ਕਰਦੇ ਹੋਏ ਮੈਂ ਉਹਨਾਂ ਨੂੰ ਆਪਣੀਆਂ ਅੱਖਾਂ ਨਾਲ ਦੇਖਿਆ ਹੈ। ਇਕ ਵੀ ਮੁੰਡਾ ਇਸ ਤਰ੍ਹਾਂ ਦਾ ਨਹੀਂ ਹੈ ਜੋ ਅਧਿਆਪਕ ਕੋਲ ਜਾ ਕੇ ਪ੍ਰੇਮ ਨਾਲ ਖੜਾ ਹੋ ਸਕੇ ਅਤੇ ਪ੍ਰੇਮ ਨਾਲ ਗੱਲਾਂ ਕਰ ਸਕੇ। ਉਹ ਜਮਾਤ ਵਿਚ ਚੁਪਚਾਪ ਬਿਨ੍ਹਾਂ ਹਿੱਲੇ ਜੁੱਲੇ ਬੈਠਦੇ ਹਨ। ਪ੍ਰੰਤੂ ਜਿਸ ਵੇਲੇ ਬਾਹਰ ਨਿਕਲਦੇ ਹਨ ਤਾਂ ਏਨਾ ਸ਼ੋਰ ਮਚਾਉਂਦੇ ਹਨ ਕਿ ਪੁੱਛੋ ਨਾ। ਆਪਣੇ ਵਿਦਿਆਰਥੀਆਂ ਨੂੰ ਮੈਂ ਪੂਰੀ ਆਜ਼ਾਦੀ ਦਿਤੀ ਹੈ। ਉਹ ਜਮਾਤ ਵਿਚ ਜਿਹੜੀ ਥੋੜ੍ਹੀ ਗੜਬੜ ਕਰ ਲੈਂਦੇ ਹਨ, ਉਸ ਤੋਂ ਜ਼ਿਆਦਾ ਗੜਬੜ ਉਹ ਬਾਹਰ ਕਦੀ ਨਹੀਂ ਕਰਦੇ। ਪਰ ਮੇਰੇ ਸਾਥੀ ਮੇਰੇ ਤੇ ਇਹ ਦੋਸ਼ ਲਗਾਉਂਦੇ ਹਨ ਕਿ ਮੈਂ ਬੱਚਿਆਂ ਨੂੰ ਵਿਗਾੜ ਰਿਹਾ ਹਾਂ। ਉਹਨਾਂ ਨੂੰ ਉਜੱਡ ਬਣਾ ਰਿਹਾ ਹਾਂ। ਕੇਵਲ ਕਹਾਣੀਆਂ ਸੁਣਾਉਂਦਾ ਹਾਂ ਅਤੇ ਪੜ੍ਹਾਉਂਦਾ ਬਿਲਕੁਲ ਨਹੀਂ। ਖਿਡਾ ਖਿਡਾ ਕੇ ਉਲਟੇ ਉਹਨਾਂ ਨੂੰ ਆਵਾਰਾ ਬਣਾ ਰਿਹਾ ਹਾਂ। ਜੋ ਵੀ ਹੋਵੇ ਦੇਖਿਆ ਜਾਏਗਾ। ਮੇਰੇ ਵਿਚਾਰ ਵਿਚ ਤਾਂ ਇਹ ਖੇਡ ਅਤੇ ਇਹ ਕਹਾਣੀਆਂ ਹੀ ਅੱਧੀ ਸਿੱਖਿਆ ਦੇ ਬਰਾਬਰ ਹਨ।

ਇਹ ਸਭ ਹੁੰਦੇ ਹੋਏ ਵੀ ਮੈਂ ਇਹ ਭੁੱਲਣਾ ਨਹੀਂ ਚਾਹੁੰਦਾ ਕਿ ਮੇਰਾ ਇਹ ਕੰਮ ਮੁਸ਼ਕਿਲ ਹੈ। ਮੈਨੂੰ ਤਾਂ ਇਹ ਮੰਨ ਕੇ ਹੀ ਆਪਣਾ ਕੰਮ ਕਰਦੇ ਰਹਿਣਾ ਚਾਹੀਦਾ ਹੈ।

ਟਨ-ਟਨ ਬਾਰ੍ਹਾਂ ਵਜੇ, ਅਤੇ ਮੇਰਾ ਵਿਚਾਰ ਪ੍ਰਵਾਹ ਟੁੱਟ ਗਿਆ। ਮੈਂ ਕਿਹਾ, 'ਹੇ ਰੱਬਾ ! ਆਖਰੀ ਸਹਾਰਾ ਤੇ ਤੇਰਾ ਹੀ ਹੈ।' ਕਹਿ ਕੇ ਸਾਰੀਆਂ ਚਿੰਤਾਵਾਂ ਉਸੇ ਦਇਆਵਾਨ ਪਰਮੇਸ਼ਰ ਨੂੰ ਭੇਂਟ ਕਰਕੇ ਮੈਂ ਇਹ ਕਹਿੰਦਾ ਹੋਇਆ ਸੌਂ ਗਿਆ ਕਿ ਕੱਲ੍ਹ ਦੀ ਕੱਲ੍ਹ ਦੇਖਾਂਗੇ।'

# ਦੂਸਰਾ ਭਾਗ

# ਪ੍ਰਯੋਗ ਦੀ ਪ੍ਰਗਤੀ

## 1

ਤੀਜਾ ਮਹੀਨਾ ਸ਼ੁਰੂ ਹੋਇਆ। ਮੈਂ ਸੋਚਿਆ, ਹੁਣ ਤੇ ਰੋਜ਼ ਦੇ ਕੰਮ ਦੀ ਡਾਇਰੀ ਰੱਖਣੀ ਚਾਹੀਦੀ ਹੈ, ਜਿਸ ਨਾਲ ਮੈਨੂੰ ਖ਼ੁਦ ਵੀ ਪਤਾ ਚਲਦਾ ਰਹੇ ਕਿ ਹਫ਼ਤੇ ਭਰ ਵਿਚ ਕਿੰਨਾ ਕੰਮ ਹੁੰਦਾ ਹੈ। ਨਾਲ ਹੀ ਮੈਂ ਇਕ ਇਕ ਮਹੀਨੇ ਦੇ ਕੰਮ ਦਾ ਲੇਖਾ ਰਖਿਆ, ਜਿਸ ਨਾਲ ਮੈਨੂੰ ਡਾਇਰੀ ਦੀ ਉਪਯੋਗਤਾ ਦਾ ਪਤਾ ਲਗਿਆ। ਮੇਰੀ ਇਹ ਡਾਇਰੀ, 'ਲੌਗ-ਬੁੱਕ' ਵਰਗੀ ਨਹੀਂ ਸੀ, ਕੇਵਲ ਦਿਸ਼ਾਸੂਚਕ ਸੂਚੀ ਮਾਤਰ ਸੀ।

ਕਹਾਣੀ ਤਾਂ ਰੋਜ਼ ਚਲਦੀ ਹੀ ਸੀ; ਅਤੇ ਖੇਲ ਵੀ ਖੇਲੇ ਜਾਂਦੇ ਸਨ। ਕਦੀ-ਕਦੀ ਗੱਲਾਂ, ਆਦਰਸ਼-ਵਾਚਨ ਅਤੇ ਵਿਦਿਆਰਥੀਆਂ ਦੇ ਸਰੀਰ ਦਾ ਨਿਰੀਖਣ ਵੀ ਹੋ ਜਾਂਦਾ ਸੀ। ਵਾਚਨਾਲਿਆ ਵੀ ਮੱਠੀ ਚਾਲ ਨਾਲ ਅੱਗੇ ਵਧ ਰਿਹਾ ਸੀ।

## 2

ਮੈਂ ਪਾਠਕਰਮ ਦੇ ਵਿਸ਼ਿਆਂ ਵਿਚੋਂ ਇਕ ਇਕ ਨੂੰ ਲੈਣਾ ਸ਼ੁਰੂ ਕਰ ਦਿਤਾ। ਇਕ ਦਿਨ ਸਵੇਰੇ ਮੈਂ ਕਿਹਾ, 'ਲਿਖੋ, ਇਮਲਾਅ। ਮੁੰਡੇ ਮੇਰੇ ਵਲ ਵੇਖਣ ਲੱਗੇ। ਉਨ੍ਹਾਂ ਨੇ ਸ਼ਾਇਦ ਕਦੀ ਸੋਚਿਆ ਵੀ ਨਹੀਂ ਸੀ ਕਿ ਮੈਂ ਇਸ ਢੰਗ ਦਾ ਅਧਿਆਪਕ ਹਾਂ ਕਿ ਇਮਲਾਅ ਲਿਖਣ ਲਈ ਕਹਾਂਗਾ ਜਾਂ ਸਬਕ ਸੁਣਾਂਗਾ ਅਤੇ ਦੇਵਾਂਗਾ ਜਾਂ ਨਕਸ਼ਾ ਪੁੱਛਾਂਗਾ ਅਤੇ ਇਸ ਤਰ੍ਹਾਂ ਦੇ ਹੋਰ ਹੋਰ ਕੰਮ ਲਵਾਂਗਾ। ਅਤੇ ਇਕ ਤਰ੍ਹਾਂ ਨਾਲ ਤਾਂ ਮੈਂ ਇਸ ਤਰ੍ਹਾਂ ਦਾ ਸੀ ਵੀ ਨਹੀਂ। ਉਹਨਾਂ ਨੇ ਮੈਨੂੰ ਉਸ ਤਰ੍ਹਾਂ ਦਾ ਸਮਝਿਆ ਵੀ ਨਹੀਂ ਸੀ।

ਮੈਂ ਉਹਨਾਂ ਨੂੰ ਕਿਹਾ, 'ਲਿਖੋ।'

ਪਰ ਬਹੁਤਿਆਂ ਕੋਲ ਨਾ ਤਖਤੀ (ਫੱਟੀ) ਸੀ ਤੇ ਨਾ ਹੀ ਕਲਮ। ਤਖਤੀ, ਕਲਮ ਅਤੇ ਦੂਸਰੀਆਂ ਕਿਤਾਬਾਂ ਦੀ ਉਹਨਾਂ ਨੂੰ ਜ਼ਰੂਰਤ ਹੀ ਨਹੀਂ ਪੈਂਦੀ ਸੀ। ਇਸ ਲਈ ਉਹ ਜਮਾਤ ਵਿਚ ਖਾਲੀ ਹੱਥ ਆਉਣ ਲੱਗੇ ਸਨ। ਮੈਂ ਲੜਕਿਆਂ ਤੋਂ ਤਖਤੀਆਂ ਅਤੇ ਕਲਮਾਂ ਮੰਗਵਾਈਆਂ ਅਤੇ ਇਮਲਾਅ ਲਿਖਵਾਣ ਬੈਠ ਗਿਆ।

ਕਈਆਂ ਨੇ ਮੂੰਹ ਬਣਾਏ। ਕੋਈ ਕਹਿਣ ਲਗਾ, 'ਮਾਸਟਰ ਜੀ, ਕਹਾਣੀ ਨਹੀਂ ਸੁਣਾਓਗੇ। ਦੂਜਾ ਬੋਲਿਆ, 'ਕਿਤਾਬਾਂ ਤਾਂ ਪੜ੍ਹੀਆਂ ਹੀ ਨਹੀਂ, ਇਮਲਾਅ ਕਿਸ ਵਿਚੋਂ ਲਿਖਵਾਓਗੇ ?' ਦੂਜੇ ਦੋ ਜਣੇ ਬੋਲੇ, 'ਪਹਿਲਾਂ ਸਾਨੂੰ ਪੜ੍ਹ ਲੈਣ ਦਿਓ ਤਾਂ ਕਿ ਗਲਤੀਆਂ ਨਾ ਹੋਣ।'

ਮੈਂ ਮਨ ਹੀ ਮਨ ਵਿਚ ਕਿਹਾ – 'ਇਹ ਸਾਰੇ ਜਣੇ ਤਾਂ ਪੁਰਾਣੇ ਢੰਗ ਨਾਲ ਪੜ੍ਹਾਉਣਾ ਚਾਹੁੰਦੇ ਹਨ। ਇਮਲਾਅ ਦਾ ਪੁਰਾਣਾ ਮਤਲਬ ਇਹ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਇਸ ਕਰਕੇ ਇਹ ਉਸ ਤੋਂ ਕੰਨੀ ਕਤਰਾਉਂਦੇ ਹਨ। ਇਮਲਾਅ ਇਹਨਾਂ ਨੂੰ ਪਸੰਦ ਨਹੀਂ ਅਤੇ ਇਹ ਪਹਿਲਾਂ ਤੋਂ ਉਸਦੀ ਤਿਆਰੀ ਕਰਨਾ ਚਾਹੁੰਦੇ ਹਨ।

ਮੈਂ ਲਾਇਬ੍ਰੇਰੀ ਦੀਆਂ ਕਿਤਾਬਾਂ ਵਿਚੋਂ ਇਕ ਕਿਤਾਬ ਚੁੱਕੀ ਅਤੇ ਲਿਖਵਾਉਣਾ ਸ਼ੁਰੂ ਕੀਤਾ। ਮੈਂ ਪੂਰਾ ਇਕ ਵਾਕ ਬੋਲ ਦਿਤਾ। ਪਰ ਦੋ-ਚਾਰ ਸ਼ਬਦ ਹੀ ਬੋਲੇ ਸਨ ਕਿ ਇਤਨੇ ਵਿਚ ਅੱਧੇ ਪੂਰੇ ਸ਼ਬਦ ਸੁਣ ਕੇ ਉਹ ਲਿਖਣ ਲੱਗ ਪਏ ਅਤੇ ਪੂਰਾ ਵਾਕ ਉਹਨਾਂ ਨੇ ਸੁਣਿਆ ਹੀ ਨਹੀਂ। 'ਕੀ ਕਿਹਾ, ਮਾਸਟਰ ਜੀ ?' "ਕੀ ਲਿਖਵਾਇਆ, ਸਾਹਿਬ ?" ਸਾਰੇ ਪੁੱਛਣ ਲੱਗੇ।

ਮੈਂ ਕਿਹਾ, 'ਦੇਖੋ, ਮੈਂ ਤੁਹਾਨੂੰ ਦੱਸਾਂਗਾ ਕਿ ਇਮਲਾਅ ਕਿਸ ਤਰ੍ਹਾਂ ਲਿਖਣੀ ਚਾਹੀਦੀ ਹੈ। ਮੈਂ ਜਦੋਂ ਬੋਲਾਂ ਤਾਂ ਤੁਸੀਂ ਮੈਨੂੰ ਸੁਣੋ ਅਤੇ ਬੋਲ ਚੁੱਕਾਂ ਤਾਂ ਠੀਕ ਤਰ੍ਹਾਂ ਸਮਝ ਕੇ ਲਿਖਣਾ ਅਤੇ ਫਿਰ ਦੂਸਰਾ ਵਾਕ ਸੁਣਨ ਦੇ ਲਈ ਮੇਰੇ ਵਲ ਦੇਖੋ।' ਮੈਂ ਇਸ ਤਰ੍ਹਾਂ ਲਿਖਵਾਣਾ ਸ਼ੁਰੂ ਕੀਤਾ। ਪਰ ਉਹਨਾਂ ਦੀ ਪੁਰਾਣੀ ਆਦਤ ਇਕਦਮ ਕਿਵੇਂ ਛੁੱਟਦੀ ? ਅੱਗੇ ਚਲ ਕੇ ਤਾਂ ਸਾਰਿਆਂ ਨੂੰ ਇਹੀ ਨਵੀਂ ਆਦਤ ਪੈ ਗਈ ਅਤੇ ਫਿਰ ਕਿਸੇ ਨੂੰ ਵੀ ਵਾਰ ਵਾਰ ਪੁੱਛਣ ਦੀ ਲੋੜ ਨਹੀਂ ਰਹੀ ਸੀ। ਮੈਂ ਵੀ ਸਿਰਫ਼ ਇਕ ਵਾਰ ਬੋਲ ਦਿੰਦਾ ਸੀ, ਦੁਬਾਰਾ ਨਹੀਂ ਬੋਲਦਾ ਸੀ।

ਇਮਲਾਅ ਲਿਖੀ ਗਈ ਅਤੇ ਤਖਤੀਆਂ ਹੇਠਾਂ ਰੱਖ ਦਿੱਤੀਆਂ ਗਈਆਂ। ਮੈਂ ਦੇਖਿਆ ਅਤੇ ਸਮਝਿਆ ਕਿ ਮਾਤਰਾ ਦੀਆਂ ਕਾਫ਼ੀ ਗਲਤੀਆਂ ਹਨ। ਜੁੜਵੇਂ ਅੱਖਰਾਂ ਦਾ ਵੀ ਧਿਆਨ ਨਹੀਂ ਰੱਖਿਆ ਗਿਆ ਅਤੇ ਅੱਖਰ ਵੀ ਬਰਾਬਰ ਅਤੇ ਚੰਗੇ ਨਹੀਂ ਲਿਖੇ ਗਏ।

ਮੈਂ ਕਿਸੇ ਦੀ ਵੀ ਗਲਤੀ ਨਹੀਂ ਕੱਢੀ ਸੀ। ਇਕ-ਇਕ ਕਰਕੇ ਸਾਰੀਆਂ ਤਖਤੀਆਂ ਦੇਖੀਆਂ ਅਤੇ ਵਾਪਸ ਕਰ ਦਿਤੀਆਂ। ਸਾਰੇ ਕਹਿਣ ਲੱਗੇ, 'ਸਾਡੀਆਂ ਗਲਤੀਆਂ ਕਿੰਨੀਆਂ ਹਨ ?' ਮੇਰੀਆਂ ਕਿੰਨੀਆਂ ਹਨ ? ਸਾਨੂੰ ਜ਼ਿਆਦਾ ਨੰਬਰ ਦਿਓ ...... ਸਾਨੂੰ ਜ਼ਿਆਦਾ ਨੰਬਰ ਦਿਓ ...... ਸਾਨੂੰ ਘੱਟ ...... ।

ਇੰਨੇ ਵਿਚ ਇਕ ਮੁੰਡਾ ਬੋਲਿਆ, 'ਹੁਣ ਤਾਂ ਲਕਸ਼ਮੀ ਸ਼ੰਕਰ ਜੀ ਹੀ ਸਾਨੂੰ ਪੜ੍ਹਾਉਣਗੇ, ਨੰਬਰ ਦੇਣਗੇ ਅਤੇ ਇਸ ਤਰ੍ਹਾਂ ਦੀਆਂ ਸਾਰੀਆਂ ਗੱਲਾਂ ਹੋਣਗੀਆਂ।

ਮੈਂ ਕਿਹਾ, "ਮੈਂ ਤਾਂ ਅਜਿਹਾ ਕੁਝ ਵੀ ਨਹੀਂ ਕਰਾਂਗਾ। ਠੀਕ ਤਾਂ ਹੈ, ਤੁਸੀਂ ਸਾਰੇ ਲਿਖਣਾ ਜਾਣਦੇ ਹੀ ਹੋ। ਕੱਲ੍ਹ ਫਿਰ ਲਿਖਣਾ। ਇਸ ਤਰ੍ਹਾਂ ਕਰਦੇ ਕਰਦੇ ਤੁਸੀਂ ਬਹੁਤ ਸੁੰਦਰ ਲਿਖਣ ਲੱਗੋਗੇ। ਰੋਜ਼ ਰੋਜ਼ ਲਿਖੋਗੇ, ਤਾਂ ਲਿਖਣਾ ਕਿਵੇਂ ਨਹੀਂ ਆਏਗਾ ? ਅਤੇ ਗਲਤੀਆਂ ਕੱਢ ਕੇ ਕਰਨਾ ਵੀ ਕੀ ਹੈ ?'

ਇਕ ਨੇ ਪੁੱਛਿਆ, 'ਪਰ ਨੰਬਰ ਅਤੇ ਦਰਜਾ ?'

ਮੈਂ ਕਿਹਾ, 'ਜਦੋਂ ਤੁਸੀਂ ਮੇਰੇ ਕੋਲੋਂ ਕਹਾਣੀਆਂ ਸੁਣਦੇ ਹੋ, ਤਾਂ ਤਹਾਨੂੰ ਕੋਈ ਦਰਜਾ ਮਿਲਦਾ ਹੈ?'

'ਜੀ, ਨਹੀਂ।'

'ਚੰਗੇ ਕਪੜੇ ਪਾਉਣ ਵਾਲਿਆਂ ਨੂੰ ਕੋਈ ਦਰਜਾ ਮਿਲਦਾ ਹੈ ?'

'ਨਹੀਂ।'

'ਅਤੇ ਤੁਸੀਂ ਇਹ ਜਿਹੜਾ ਖੇਲ ਖੇਲਦੇ ਹੋ, ਕੀ ਇਨ੍ਹਾਂ ਵਿਚ ਨੰਬਰ ਦਿਤੇ ਜਾਂਦੇ ਹਨ ?'

'ਨਹੀਂ ।'

'ਤੁਹਾਡੇ ਵਿਚੋਂ ਕੋਈ ਉੱਚਾ ਹੈ ਅਤੇ ਕੋਈ ਮਧਰਾ ਹੈ। ਇਹਦੇ ਲਈ ਕੋਈ ਤੁਹਾਨੂੰ ਨੰਬਰ ਦਿੰਦਾ ਹੈ ?'

'ਨਹੀਂ।'

'ਤੁਹਾਡੇ ਵਿਚੋਂ ਕੋਈ ਮੋਟਾ ਹੈ ਅਤੇ ਕੋਈ ਦੁਬਲਾ-ਪਤਲਾ ਹੈ। ਇਸ ਵਿਚ ਦਰਜਾ ਦੇਣ ਦੀ ਕੋਈ ਗੱਲ ਹੈ ?

'ਨਹੀਂ।'

'ਤੁਹਾਡੇ ਵਿਚੋਂ ਕੋਈ ਅਮੀਰ ਹੈ ਅਤੇ ਕੋਈ ਗਰੀਬ । ਇਹਦੇ ਕਾਰਣ ਤੁਹਾਨੂੰ ਕਦੀ ਸਕੂਲ ਵਿਚ ਨੰਬਰ ਮਿਲਦੇ ਹਨ ?

'ਜੀ ਨਹੀਂ।'

'ਤਾਂ ਹੁਣ ਸਮਝ ਗਏ ਨਾ ? ਸਾਡੀ ਜਮਾਤ ਵਿਚ ਦਰਜਾ ਦੇਣ ਦੀ ਲੋੜ ਹੀ ਨਹੀਂ। ਜਿਸਨੂੰ ਕਵਿਤਾ ਯਾਦ ਹੋਵੇ, ਉਹ ਗਾਵੇ; ਨਾ ਯਾਦ ਹੋਵੇ, ਯਾਦ ਕਰ ਲਵੇ। ਖੇਲਣਾ ਨਾ ਆਉਂਦਾ ਹੋਵੇ, ਦੇਖ ਦੇਖ ਕੇ ਸਿੱਖ ਲਵੇ; ਆਉਂਦਾ ਹੋਵੇ ਤਾਂ ਖੂਬ ਖੇਲੇ ਅਤੇ ਮੌਜ਼ ਕਰੇ। ਇਮਲਾਅ ਵਿਚ ਜਿਹੜਾ ਚੰਗੇ ਅੱਖਰ ਲਿਖਦਾ ਹੈ ਉਸ ਨੂੰ ਦੇਖ-ਦੇਖ ਕੇ ਦੂਸਰੇ ਵੀ ਆਪਣੇ ਸ਼ਬਦ ਚੰਗੇ ਬਣਾ ਲਵੋ। ਮੈਂ ਕਿਸੇ ਕੋਲੋਂ ਕੁਝ ਪੁੱਛਾਂ ਅਤੇ ਉਸਨੂੰ ਉਹ ਯਾਦ ਨਾ ਹੋਵੇ ਤਾਂ ਜਿਸਨੂੰ ਵੀ ਯਾਦ ਹੋਵੇ, ਉਹ ਉਸ ਨੂੰ ਦੱਸ ਦੇਵੇ ਅਤੇ ਨਹੀਂ ਤਾਂ ਮੈਂ ਤਾਂ ਦੱਸਾਂਗਾ ਹੀ। ਬੱਸ ਇੰਨੀ ਗੱਲ ਹੈ।'

ਸਾਰੇ ਹੈਰਾਨ ਅੱਖਾਂ ਨਾਲ ਮੇਰੇ ਵਲ ਦੇਖਦੇ ਰਹੇ। ਉਹਨਾਂ ਨੂੰ ਕੁਝ ਹੈਰਾਨੀ ਹੋਈ ਸੀ।

ਆਖਰ ਮੈਂ ਕਿਹਾ – 'ਸਾਡੀ ਜਮਾਤ' ਤਾਂ ਇਕ ਅਨੂਠੀ ਚੀਜ਼ ਹੈ। ਇਸ ਦੀ ਕੋਈ ਰੀਸ ਨਹੀਂ । ਇਹਦੇ ਵਿਚ ਨਵੇਂ ਤਰੀਕੇ ਨਾਲ ਹੀ ਕੰਮ ਹੁੰਦਾ ਹੈ। ਇਹ 'ਸਾਡੀ ਜਮਾਤ' ਹੈ ਨਾ, ਇਸ ਲਈ !'

'ਸਾਡੀ ਜਮਾਤ' ਸ਼ਬਦ ਮੈਂ ਦੋ ਤਿੰਨ ਵਾਰ ਜ਼ੋਰ ਲਾ ਕੇ ਬੋਲਿਆ ਅਤੇ ਮੁੰਡਿਆਂ ਉਤੇ ਉਹਦਾ ਰੰਗ ਚੜ੍ਹ ਗਿਆ। ਕਹਿਣ ਲਗੇ, 'ਸਾਡੀ ਜਮਾਤ ! ਸਾਡੀ ਜਮਾਤ ਤਾਂ ਇਕ ਅਨੂਠੀ ਚੀਜ਼ ਹੈ। ਸਾਡੀ ਜਮਾਤ ਭਾਵ ਇਸ ਦੀ ਕੋਈ ਰੀਸ ਨਹੀਂ।'

ਇਮਲਾਅ ਦੇ ਸੰਬੰਧ ਵਿਚ ਮੈਂ ਇਕ ਹਫ਼ਤੇ ਦੇ ਅੰਦਰ ਖਾਸ ਖਾਸ ਸਾਰੇ ਸੁਧਾਰ ਕਰ ਦਿਤੇ।

ਵਿਦਿਆਰਥੀਆਂ ਨੂੰ ਮੈਂ ਕਹਿ ਦਿਤਾ ਕਿ ਉਹ ਹਰ ਰੋਜ਼ ਘਰ ਵਿਚ ਪਈ ਕਿਤਾਬ ਵਿਚੋਂ ਚਾਰ ਪੰਕਤੀਆਂ ਦੇਖ ਕੇ ਠੀਕ ਠੀਕ ਲਿਖ ਕੇ ਲਿਆਇਆ ਕਰਨ। ਆਪ ਮੈਂ ਉਹਨਾਂ ਨੂੰ ਹਰ ਰੋਜ਼ ਦਸ ਮਿੰਟ ਵਾਕ ਲਿਖਵਾਣੇ ਸ਼ੁਰੂ ਕਰ ਦਿਤੇ। ਆਪਸ ਵਿਚ ਇਕ ਦੂਸਰੇ ਨੂੰ ਲਿਖਵਾਉਣ ਅਤੇ ਇਕ ਦੂਸਰੇ ਦੀਆਂ ਗਲਤੀਆਂ ਸੁਧਾਰਨ ਦੇ ਲਈ ਵੀ ਉਹਨਾਂ ਨੂੰ ਰੋਜ਼ ਦੇ ਪੰਦਰਾਂ ਮਿੰਟ ਦੇ ਦਿਤੇ।

ਸੰਯੁਕਤ ਅੱਖਰਾਂ ਦਾ ਸ਼ੁਧ ਲੇਖਨ ਸਿਖਾਣ ਦੇ ਲਈ ਮੈਂ ਔਖੇ ਜੁੜਵੇਂ ਸ਼ਬਦਾਂ ਅਤੇ ਖਾਸ ਕਰਕੇ ਚੌਥੀ ਕਿਤਾਬ ਵਿਚ ਆਉਣ ਵਾਲੇ ਸਾਰੇ ਜੁੜਵੇਂ ਸ਼ਬਦਾਂ ਦੀ ਇਕ ਕਾਪੀ ਉਹਨਾਂ ਨੂੰ ਬਣਾ ਦਿਤੀ, ਅਤੇ ਉਹ ਕਾਪੀ ਸਾਰਿਆਂ ਨੂੰ ਵਾਰੀ ਵਾਰੀ ਪੜ੍ਹਨ ਅਤੇ ਫੱਟੀ ਉਤੇ ਲਿਖਣ ਲਈ ਦੇ ਦਿਤੀ।

ਚੌਥੀ ਪੁਸਤਕ ਵਿਚ ਆਉਣ ਵਾਲੇ ਔਖੇ ਸ਼ਬਦਾਂ ਦੀ ਇਕ ਸੂਚੀ ਬਣਾਉਣੀ ਸ਼ੁਰੂ ਕਰ ਦਿਤੀ ਅਤੇ ਉਸਦਾ ਉਪਯੋਗ ਵੀ ਸੋਚ ਲਿਆ।

ਹੁਣ ਸਾਡਾ ਕੰਮ ਠੀਕ ਚਲਣ ਲੱਗਾ ਸੀ।

## 3

ਇਕ ਦਿਨ ਨਾਲ ਦੇ ਕਮਰੇ ਵਿਚ ਇਕਦਮ 'ਹਾਏ ਬਾਪ ਰੇ ! ਮਾਰ ਦਿਤਾ ਓਏ ! ਦੀ ਆਵਾਜ਼ ਆਈ।

ਸਾਡੇ ਕੰਨ ਖੜੇ ਹੋ ਗਏ। ਮੈਂ ਕਹਾਣੀ ਸੁਣਾ ਰਿਹਾ ਸੀ। ਮੁੰਡਿਆਂ ਦਾ ਧਿਆਨ ਬਸ ਉਧਰ ਚਲਾ ਗਿਆ। ਮੈਂ ਕਹਾਣੀ ਬੰਦ ਕਰ ਦਿਤੀ ਅਤੇ ਕਿਹਾ – 'ਇਕ ਵਿਦਿਆਰਥੀ ਜਾ ਕੇ ਦੇਖ ਕੇ ਆਵੇ ਕਿ ਕੀ ਗੱਲ ਹੈ ? ਕੌਣ ਰੋ ਰਿਹਾ ਹੈ ? ਕਿਹਦੇ ਲਈ ਰੋ ਰਿਹਾ ਹੈ ?'

ਇਕ ਸਮਝਦਾਰ ਮੁੰਡਾ ਦੇਖ ਆਇਆ ਤੇ ਕਹਿਣ ਲੱਗਾ – 'ਜੀ, ਉਸ ਜਮਾਤ ਦੇ ਜੀਵਨ ਲਾਲ ਨੂੰ ਅਧਿਆਪਕ ਨੇ ਕੁੱਟਿਆ ਹੈ।'

ਮੈਂ ਕਿਹਾ, 'ਕਿਉਂ ?'

'ਉਸ ਨੂੰ ਭੂਗੋਲ ਯਾਦ ਨਹੀਂ ਸੀ।'

ਮੈਂ ਫਿਰ ਪੁੱਛਿਆ, 'ਤਾਂ ਇਹਦੇ ਵਿਚ ਕੁੱਟਣ ਦੀ ਕਿਹੜੀ ਗੱਲ ਸੀ ?'

ਮੇਰਾ ਇਕ ਵਿਦਿਆਰਥੀ ਬੋਲਿਆ, 'ਜਦੋਂ ਕੋਈ ਪਾਠ ਯਾਦ ਕਰਕੇ ਨਹੀਂ ਆਏਗਾ ਤਾਂ ਹੋਰ ਕੀ ਹੋਏਗਾ ?'

ਮੈਂ ਕਿਹਾ, 'ਜੇ ਕਿਸੇ ਨੂੰ ਯਾਦ ਹੀ ਨਾ ਰਹਿੰਦਾ ਹੋਵੇ ਤਾਂ ?'

ਦੂਸਰਾ ਬੋਲਿਆ, 'ਪਾਠ ਤਾਂ ਯਾਦ ਹੋਣਾ ਹੀ ਚਾਹੀਦਾ ਹੈ। ਨਾ ਯਾਦ ਹੋਵੇ ਤਾਂ ਅਧਿਆਪਕ ਹੋਰ ਕਰੇਗਾ ਵੀ ਕੀ ? ਸਜ਼ਾ ਹੀ ਤਾਂ ਦੇਵੇਗਾ।'

ਮੈਂ ਪੁੱਛਿਆ, 'ਜੇਕਰ ਕਿਸੇ ਨੂੰ ਪੜ੍ਹਨ ਤੇ ਵੀ ਯਾਦ ਨਾ ਰਹੇ ਤਾਂ ?'

ਤੀਜਾ ਬੋਲਿਆ, 'ਤਾਂ ਵੀ ਅਧਿਆਪਕ ਤਾਂ ਜ਼ਰੂਰ ਮਾਰੇਗਾ। ਉਹ ਹੋਰ ਕਰ ਵੀ ਕੀ ਸਕਦੇ ਹਨ ? ਨਾ ਯਾਦ ਹੋਵੇਗਾ ਤਾਂ ਮਾਰਨਗੇ, ਕੁਟਣਗੇ, ਸਜ਼ਾ ਦੇਣਗੇ।'

ਮੈਂ ਕਿਹਾ, 'ਚੰਗੀ ਗੱਲ ਹੈ। ਤਾਂ ਬੋਲੋ, ਤੁਹਾਡੇ ਵਿਚੋਂ ਕੌਣ ਕੌਣ ਕੁੱਟ ਖਾਣ ਲਈ ਤਿਆਰ ਹੈ ?

ਸਾਰੇ ਬੋਲੇ, 'ਜੀ ਨਹੀਂ ਤਿਆਰ ਕੌਣ ਹੋਵੇਗਾ ?'

ਮੈਂ ਬੋਲਿਆ, 'ਮੈਂ ਤੁਹਾਨੂੰ ਸਬਕ ਦੇਵਾਂ ਅਤੇ ਤੁਸੀਂ ਯਾਦ ਕਰਕੇ ਨਾ ਲਿਆਓ ਤਾਂ ਮੈਨੂੰ ਤੁਹਾਨੂੰ ਮਾਰਨਾ ਚਾਹੀਦਾ ਹੈ ਜਾਂ ਨਹੀਂ ?'

'ਪਰ ਅਸੀਂ ਪਾਠ ਯਾਦ ਕਰਕੇ ਲਿਆਵਾਂਗੇ।'

'ਤੁਸੀਂ ਉਸ ਨੂੰ ਰਟੋ ਅਤੇ ਫਿਰ ਵੀ ਤੁਹਾਨੂੰ ਯਾਦ ਨਾ ਰਹੇ ਤਾਂ ?'

"ਤਾਂ ਕੀ - - - ਤਾਂ ਵੀ ਸਜ਼ਾ ਨਾ ਦਿਓ। ਇਹੀ ਚੰਗਾ ਹੈ। ਮਾਰੋਗੇ ਤਾਂ ਲੱਗੇਗੀ। ਹਾਂ, ਸਾਨੂੰ ਯਾਦ ਨਾ ਰਹੇ ਤਾਂ ਤੁਸੀਂ ਫਿਰ ਪੜ੍ਹਾ ਦੇਣਾ, ਅਤੇ ਅਸੀਂ ਫਿਰ ਉਸ ਨੂੰ ਘੋਟਾ ਲਾਵਾਂਗੇ।'

'ਮੈਂ ਕਿਹਾ, 'ਖੈਰ ! ਤਾਂ ਹੁਣ ਅਸੀਂ ਕਹਾਣੀ ਸ਼ੁਰੂ ਕਰੀਏ ਨਾ ?'

ਪਰ ਮੁੰਡਿਆਂ ਦਾ ਮਨ ਤਾਂ ਅੱਜ ਉਸ ਜੀਵਨ ਲਾਲ ਵੱਲ ਲੱਗਾ ਹੋਇਆ ਸੀ। ਉਹ ਕਹਿਣ ਲੱਗੇ, 'ਦੇਖ ਲੈਣਾ, ਜੀਵਨ ਤਾਂ ਇਸ ਤਰ੍ਹਾਂ ਦਾ ਉਸਤਾਦ ਹੈ ਕਿ ਬਾਅਦ ਵਿਚ ਅਧਿਆਪਕ ਨੂੰ ਗਾਲ੍ਹੀਆਂ ਦੇਵੇਗਾ, ਦੀਵਾਰ ਉਤੇ ਉਹਦੀ ਤਸਵੀਰ ਬਣਾਏ ਗਾ ਅਤੇ ਉਸਦੇ ਨਾਂ ਗਾਲੀਆਂ ਲਿਖੇਗਾ।'

ਮੈਂ ਕਿਹਾ, 'ਜੀਵਨ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਅਧਿਆਪਕ ਦੇ ਨਾਲ ਇਸ ਤਰ੍ਹਾਂ ਦਾ ਵਿਵਹਾਰ ਠੀਕ ਨਹੀਂ।'

ਸਾਰੇ ਕਹਿਣ ਲੱਗੇ, 'ਪਰ ਅਧਿਆਪਕ ਵੀ ਉਸ ਨੂੰ ਬਹੁਤ ਮਾਰਦੇ ਹਨ।'

ਮੈਂ ਕਿੰਹਾ, 'ਤਾਂ ਇਹਦਾ ਕੋਈ ਉਪਾਅ ਹੈ ?'

ਮੁੰਡੇ ਬੋਲੇ, 'ਹਾਂ, ਉਹਨੂੰ ਮਾਰਨਾ ਨਹੀਂ ਚਾਹੀਦਾ।'

ਮੁੰਡਿਆਂ ਨੇ ਜਵਾਬ ਦਿਤਾ, 'ਜਿਹੜਾ ਪਾਠ ਯਾਦ ਕਰਕੇ ਨਾ ਲਿਆਏ, ਉਸਨੂੰ ਜਮਾਤ ਵਿਚੋਂ ਕੱਢ ਦਿਤਾ ਜਾਵੇ। ਮਾਰਨ ਦਾ ਕੀ ਫਾਇਦਾ ? ਜੇ ਮਾਰਨ ਨਾਲ ਪੜ੍ਹਾਈ ਆਉਂਦੀ ਹੈ ਤਾਂ ਮੁੰਡੇ ਮਾਰ ਤਾਂ ਰੋਜ਼ ਖਾਂਦੇ ਹੀ ਹਨ ?'

ਇਕ ਨੇ ਕਿਹਾ , 'ਜੀਵਨ ਦਾ ਤਾਂ ਪੜ੍ਹਾਈ ਵਿਚ ਮਨ ਹੀ ਨਹੀਂ ਲਗਦਾ। ਉਸ ਨੂੰ ਤਾਂ ਖਰਗੋਸ਼ ਫੜਨ ਦਾ ਸ਼ੌਕ ਹੈ, ਅਤੇ ਡੰਗਰ ਚਾਰਨ ਦਾ ਉਹ ਰਸੀਆ ਹੈ।'

ਦੂਜਾ ਬੋਲਿਆ - 'ਭਰਾਵਾ, ਜੀਵਨ ਨੂੰ ਤਾਂ ਸਕੂਲ ਹੀ ਮਾਰ ਪੈਂਦੀ ਹੈ। ਬਾਹਰ ਤਾਂ ਜੀਵਨ ਹੀ ਸਾਰੇ ਮੁੰਡਿਆਂ ਨੂੰ ਮਾਰਦਾ ਹੈ। ਅਸੀਂ ਸਾਰੇ ਉਹਦੇ ਕੋਲੋਂ ਡਰਦੇ ਹਾਂ।'

ਮੈਂ ਪੁੱਛਿਆ, 'ਉਹ ਕਿਹੜੀ ਜ਼ਾਤ ਦਾ ਹੈ ?'

ਮੁੰਡਿਆਂ ਨੇ ਕਿਹਾ, 'ਜੀ, ਉਹ ਜ਼ਾਤ ਦਾ ਕੋਲੀ ਹੈ। ਉਹਦਾ ਪਿਤਾ ਸਰਕਾਰੀ ਨੌਕਰ ਹੈ, ਅਤੇ ਉਸ ਨੂੰ ਜਬਰਦਸਤੀ ਪੜ੍ਹਾਉਂਦਾ ਹੈ। ਪੜ੍ਹਾਉਣ ਦੇ ਲਈ ਇਕ

ਮਾਸਟਰ ਵੀ ਰਖਿਆ ਹੋਇਆ ਹੈ।'

ਮੈਂ ਕਿਹਾ, 'ਖੈਰ, ਗੋਲੀ ਮਾਰੋ ਇਹਨੂੰ। ਆਓ, ਅਸੀਂ ਤਾਂ ਆਪਣੀ ਕਹਾਣੀ ਪੂਰੀ ਕਰੀਏ।

ਕਹਾਣੀ ਖ਼ਤਮ ਕਰਕੇ ਅਸੀਂ ਉਠੇ ਅਤੇ ਇਤਨੇ ਵਿਚ ਘੰਟੀ ਵੱਜੀ। ਮੈਂ ਸਜ਼ਾ ਅਤੇ ਉਸਦੇ ਪਰਿਣਾਮ ਤੇ ਵਿਚਾਰ ਕਰਦਾ ਹੋਇਆ ਘਰ ਪੰਹੁਚਿਆ। ਮੈਂ ਤਾਂ ਕਿਸੇ ਨੂੰ ਸਜ਼ਾ ਦੇਣੀ ਹੀ ਨਹੀਂ ਸੀ, ਇਸ ਲਈ ਮੈਂ ਤਾਂ ਨਿਸ਼ਚਿੰਤ ਸੀ।

ਇਸ ਤਰ੍ਹਾਂ ਕੁਝ ਦਿਨ ਹੋਰ ਲੰਘ ਗਏ।

## 4

ਇਕ ਦਿਨ ਮੈਂ ਵੱਡੇ ਸਾਹਿਬ ਨੂੰ ਮਿਲਿਆ ਅਤੇ ਕਿਹਾ, 'ਸਾਹਿਬ ਇਕ ਇਸ ਤਰ੍ਹਾਂ ਦਾ ਹੁਕਮ ਜਾਰੀ ਕਰ ਦਿਓ ਕਿ ਜਮਾਤ ਵਿਚ ਆਉਣ ਵਾਲੇ ਵਿਦਿਆਰਥੀਆਂ ਨੂੰ ਸਾਫ਼ ਕਪੜੇ ਪਾ ਕੇ ਆਉਣਾ ਚਾਹੀਦਾ ਹੈ। ਸਿਰ ਉਤੇ ਟੋਪੀ ਪਹਿਨਣੀ ਚਾਹੀਦੀ ਹੈ, ਅਤੇ ਉਹ ਮੈਲੀ ਨਹੀਂ ਹੋਣੀ ਚਾਹੀਦੀ। ਵਾਲ ਰਖਣੇ ਹਨ, ਤਾਂ ਉਹਨਾਂ ਨੂੰ ਕੰਘੀ ਕੀਤੀ ਹੋਣੀ ਚਾਹੀਦੀ ਹੈ। ਹਰ ਹਫ਼ਤੇ ਬੱਚੇ ਦੇ ਨਹੁੰ ਕੱਟਣੇ ਚਾਹੀਦੇ ਹਨ ਅਤੇ ਵਾਲ ਲੰਬੇ ਹੋਣ ਤਾਂ ਵਾਲ ਵੀ। ਬਿਨ੍ਹਾਂ ਬਟਨ ਜਾਂ ਅਧੂਰੇ ਬਟਨ ਵਾਲਾ ਕੋਟ ਕੋਈ ਨਾ ਪਾਏ। ਹਰ ਇਕ ਵਿਦਿਆਰਥੀ ਨਹਾ ਕੇ ਹੀ ਜਮਾਤ ਵਿਚ ਆਵੇ। ਘੱਟ ਤੋਂ ਘੱਟ ਮੂੰਹ ਅਤੇ ਹੱਥ-ਪੈਰ ਧੋ ਕੇ ਜ਼ਰੂਰ ਆਵੇ।'

ਸਾਹਿਬ ਨੇ ਸ਼ਾਂਤੀ ਨਾਲ ਸੁਣਿਆ, ਹੱਸਿਆ ਅਤੇ ਕਹਿਣ ਲੱਗਾ, 'ਕਿਉਂ ਕੀ ਮਾਤਾ-ਪਿਤਾ ਤੇਰੇ ਸਮਝਾਏ ਤੇ ਸਮਝਦੇ ਨਹੀਂ ਹਨ ?'

ਮੈਂ ਕਿਹਾ, 'ਜੀ, ਮੈਂ ਉਹਨਾਂ ਨੂੰ ਸਮਝਾਉਂਦਾ ਹਾਂ, ਪਰ ਗੱਲ ਉਹਨਾਂ ਨੂੰ ਸਮਝ ਹੀ ਨਹੀਂ ਆਉਂਦੀ। ਅਮੀਰ ਮਾਤਾ ਪਿਤਾ ਵੀ ਨਹੀਂ ਸਮਝਦੇ। ਕਹਿੰਦੇ ਹਨ, 'ਬਚਪਨ ਵਿਚ ਅਸੀਂ ਵੀ ਇਸੇ ਤਰ੍ਹਾਂ ਸਕੂਲ ਜਾਂਦੇ ਸੀ। ਹੋਰ ਕਹਿੰਦੇ ਹਨ, 'ਰੋਜ਼ ਰੋਜ਼ ਇਹ ਸਭ ਕੌਣ ਕਰੇ ?' ਤੁਹਾਡਾ ਕੰਮ ਪੜ੍ਹਾਉਣ ਦਾ ਹੈ, ਤਾਂ ਤੁਸੀਂ ਪੜ੍ਹਾਓ ਨਾ ? ਇਹ ਸਭ ਤਾਂ ਅਸੀਂ ਦੇਖ ਲਵਾਂਗੇ। ਹੁਣ ਤੱਕ ਬਹੁਤ ਘੱਟ ਸੁਧਾਰ ਹੋ ਸਕਿਆ ਹੈ। ਅਤੇ ਸੱਚ ਤਾਂ ਇਹ ਹੈ ਸਾਹਿਬ ਕਿ ਮੈਂ ਤਾਂ ਇਸ ਤਰ੍ਹਾਂ ਦੇ ਵਿਦਿਆਰਥੀਆਂ ਨੂੰ ਪੜ੍ਹਾਉਣਾ ਪਸੰਦ ਹੀ ਨਹੀਂ ਕਰਦਾ।'

ਸਾਹਿਬ ਬੋਲੇ, 'ਤੂੰ ਬਿਲਕੁਲ ਸੱਚ ਕਹਿੰਦਾ ਹੈਂ! ਸਾਡਾ ਜਨ-ਸਮਾਜ ਕੁਝ ਇਸ ਤਰ੍ਹਾਂ ਦਾ ਹੀ ਹੈ। ਇਸ ਸਮਾਜ ਨੂੰ ਸੰਸਕਾਰੀ ਬਣਾਉਣਾ, ਅਸੰਭਵ ਨੂੰ ਸੰਭਵ ਕਰਨਾ ਹੈ। ਫਿਰ ਵੀ ਜਦੋਂ ਤੋਂ ਇਹ ਵਿਭਾਗ ਮੇਰੇ ਹੱਥ ਵਿਚ ਆਇਆ ਹੈ, ਉਦੋਂ ਤੋਂ ਮਾਤਾ ਪਿਤਾ ਉਤੇ ਵੀ ਸਾਡਾ ਕੁਝ ਠੀਕ ਅਸਰ ਪਿਆ ਹੈ।'

ਮੈਂ ਕਿਹਾ, 'ਤਾਂ ਤੁਸੀਂ ਇਹ ਹੁਕਮ ਜਾਰੀ ਨਾ ਕਰੋ ?'

'ਇਸ ਤਰ੍ਹਾਂ ਦਾ ਹੁਕਮ ਮੈਂ ਨਹੀਂ ਦੇ ਸਕਦਾ। ਇਹ ਤਾਂ ਮੇਰੇ ਅਧਿਕਾਰ ਤੋਂ ਬਾਹਰ ਦੀ ਗੱਲ ਹੈ।'

'ਤੁਹਾਡੇ ਅਧਿਕਾਰ ਤੋਂ ਬਾਹਰ ਦੀ ? ਤਾਂ ਫਿਰ ਤੁਸੀਂ ਵੱਡੇ ਅਧਿਕਾਰੀ ਕਿਵੇਂ ਹੋ ?'

'ਇਹ ਤਾਂ ਇਕ ਛੋਟੀ ਜਿਹੀ ਰਿਆਸਤ ਹੈ। ਪਰ ਹੋਰ ਥਾਂ ਵੀ ਅਧਿਕਾਰੀਆਂ ਦੇ ਹੱਥਾਂ ਵਿਚ ਇਸ ਤਰ੍ਹਾਂ ਦਾ ਅਧਿਕਾਰ ਨਹੀਂ ਰਹਿੰਦਾ।'

ਮੈਂ ਕਿਹਾ, 'ਤਾਂ ਫਿਰ ?'

ਸਾਹਿਬ ਬੋਲੇ, 'ਤੁਸੀਂ ਵੱਡੀ ਸੱਤਾ ਨੂੰ ਹਿਲਾਓ। ਉਥੋਂ ਹੀ ਇਸ ਤਰ੍ਹਾਂ ਦਾ ਹੁਕਮ ਜਾਰੀ ਹੋ ਸਕਦਾ ਹੈ। ਪਰ ਲੋਕ ਇਨ੍ਹਾਂ ਹੁਕਮਾਂ ਦਾ ਪਾਲਣ ਕਰ ਕਰਦੇ ਹਨ ? ਅਤੇ ਜੇ ਉਹਨਾਂ ਨੇ ਸਾਡਾ ਹੁਕਮ ਨਾ ਮੰਨਿਆ, ਤਾਂ ਅਸੀਂ ਉਹਨਾਂ ਦਾ ਕੀ ਕਰ ਲਵਾਂਗੇ ?'

'ਉਹਨਾਂ ਦੇ ਬੱਚੇ ਨੂੰ ਜਮਾਤ ਵਿਚੋਂ ਬਾਹਰ ਨਹੀਂ ਕੱਢ ਦੇਵਾਂਗੇ ?'

'ਇਹ ਨਹੀਂ ਹੋ ਸਕਦਾ। ਜੇ ਅਸੀਂ ਇਸ ਤਰ੍ਹਾਂ ਕੀਤਾ ਤਾਂ ਬਹੁਤ ਹੋ-ਹੱਲਾ ਮਚ ਜਾਵੇਗਾ।'

ਮੈਂ ਕਿਹਾ, 'ਜੀ, ਹੋ ਤਾਂ ਸਭ ਕੁਝ ਸਕਦਾ ਹੈ। ਪਰ ਬਿਨ੍ਹਾਂ ਸੱਤਾ ਦੇ ਚਤੁਰਾਈ ਕਿਹੜੇ ਕੰਮ ਦੀ ? ਸੱਚ ਤਾਂ ਇਹ ਕਿ ਅਧਿਆਪਕ ਪਾਸ ਅਧਿਕਾਰ ਹੀ ਕਿੰਨੇ ਹਨ?'

ਸਾਹਿਬ ਬੋਲੇ, 'ਖੈਰ, ਇਹੀ ਸਹੀ। ਹੁਣ ਤਾਂ ਜਿਸ ਤਰ੍ਹਾਂ ਚਲਦਾ ਹੈ, ਉਸੇ ਤਰ੍ਹਾਂ ਹੀ ਚਲਾਈ ਜਾਓ।'

'ਜੀ, ਇਸ ਤਰ੍ਹਾਂ ਤਾਂ ਹੋ ਨਹੀਂ ਸਕਦਾ। ਆਖਰ ਮੇਰੇ ਕੋਲੋਂ ਜਮਾਤ ਅੰਦਰ ਜਿੰਨੀ ਕੋਸ਼ਿਸ਼ ਹੋ ਸਕੇਗੀ, ਕਰਾਂਗਾ। ਬੱਚਿਆਂ ਵਿਚ ਇਸ ਤਰ੍ਹਾਂ ਦੀ ਆਦਤ ਪੈਦਾ ਕਰਾਂਗਾ। ਇਹੀ ਨਹੀਂ ਵਿਹਲ ਮਿਲਣ ਤੇ ਇਸ ਸੰਬੰਧ ਵਿਚ ਲੋਕ ਅੰਦੋਲਨ ਕਰਾਂਗਾ। ਅਤੇ ਸਾਹਿਬ, ਸੱਚ ਤਾਂ ਇਹ ਹੈ ਕਿ ਦੁਨੀਆ ਕਿੰਨੀ ਹੀ ਬੇਪਰਵਾਹ ਕਿਉਂ ਨਾ ਹੋਵੇ, ਇਸ ਵਿਚ ਸ਼ੱਕ ਨਹੀਂ ਕਿ ਸਾਡੇ ਸਕੂਲਾਂ ਦਾ ਇਹ ਗੰਦਾ ਵਾਤਾਵਰਣ ਹਜ਼ਾਰਾਂ ਬਿਮਾਰੀਆਂ ਦਾ ਘਰ ਹੈ। ਸਾਨੂੰ ਇਸ ਨੂੰ ਖ਼ਤਮ ਕਰਨਾ ਹੋਵੇਗਾ।'

ਸਾਹਿਬ ਨੇ ਕਿਹਾ, 'ਠੀਕ ਹੈ, ਤੂੰ ਜਿਸ ਤਰ੍ਹਾਂ ਚਾਹਵੇਂ ਕਰ। ਪ੍ਰਯੋਗ ਕਰਨ ਲਈ ਤਾਂ ਆਏ ਹੀ ਹੋ। ਪਰ ਇਹ ਚੌਥਾ ਮਹੀਨਾ ਪੂਰਾ ਹੋਣ ਤੇ ਆਇਆ ਹੈ। ਯਾਦ ਰਖੋ, ਸਮਾਂ ਜਲਦੀ ਜਲਦੀ ਬੀਤਦਾ ਜਾ ਰਿਹਾ ਹੈ।'

ਨਮਸਤੇ ਕਰਕੇ ਮੈਂ ਘਰ ਆਇਆ। ਮੈਂ ਆਪਣੇ ਖਰਚੇ ਵਿਚੋਂ ('ਕੰਟੀਜੇਂਸੀ' ਵਿਚ ਹੈ ਕੀ ਸੀ, ਕਿ ਕੁਝ ਖਰੀਦ ਸਕਦਾ ?') ਦੋ ਝਾੜੂ ਖਰੀਦੇ। ਇਕ ਛੋਟਾ ਜਿਹਾ ਸ਼ੀਸ਼ਾ ਲਿਆ, ਇਕ ਕੰਘੀ, ਖੱਦਰ ਦਾ ਇਕ ਤੌਲੀਆ, ਅਤੇ ਇਕ ਛੋਟੀ ਜਿਹੀ ਕੈਂਚੀ ਖਰੀਦੀ। ਸ਼ੁਕਰ ਸੀ ਕਿ ਸਕੂਲ ਦੇ ਨੇੜੇ ਇਕ ਪਾਣੀ ਦਾ ਨਲਕਾ ਸੀ। ਉਸ ਦਿਨ ਮੈਂ ਜਮਾਤ ਵਿਚ ਇਹ ਸਾਰੀ ਤਿਆਰੀ ਕਰਕੇ ਰੱਖੀ।

ਦੂਜੇ ਦਿਨ ਮੈਂ ਲੜਕਿਆਂ ਨੂੰ ਇਕ ਕਤਾਰ ਵਿਚ ਖੜਾ ਕਰ ਦਿਤਾ। ਹੁਣ ਤਾਂ



ਦੇਖੋ ਜੇ ਤੁਸੀਂ ਸਮਝਦੇ ਹੋ ਕਿ ਤੁਹਾਡਾ ਮੂੰਹ, ਅੱਖ ਜਾਂ ਨੱਕ ਗੰਦੀ ਹੈ, ਤਾਂ ਨਲਕੇ ਤੇ ਜਾ ਕੇ ਧੋ ਲਵੋ।

ਉਹ ਭਲੀ-ਭਾਂਤ ਪ੍ਰਭਾਵਿਤ ਹੋ ਚੁੱਕੇ ਸਨ। ਉਹ ਮੇਰੇ ਨਾਲ ਪਿਆਰ ਵੀ ਕਰਨ ਲੱਗ ਪਏ ਸਨ। ਉਹਨਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਮੈਂ ਜੋ ਕੁਝ ਕਰਦਾ ਹਾਂ, ਉਹਨਾਂ ਦੇ ਭਲੇ ਲਈ ਹੀ ਕਰਦਾ ਹਾਂ।

ਮੈਂ ਸ਼ੀਸ਼ੇ ਵਿਚ ਸਾਰਿਆਂ ਨੂੰ ਉਹਨਾਂ ਦਾ ਮੂੰਹ ਦਿਖਾਇਆ ਅਤੇ ਕਿਹਾ 'ਦੇਖੋ ਜੇ ਤੁਸੀਂ ਸਮਝਦੇ ਹੋ ਕਿ ਤੁਹਾਡਾ ਮੂੰਹ, ਅੱਖ ਜਾਂ ਨੱਕ ਗੰਦੀ ਹੈ, ਤਾਂ ਨਲਕੇ ਤੇ ਜਾ ਕੇ ਉਹਨਾਂ ਨੂੰ ਧੋ ਲਵੋ। ਆਪਣੇ ਹੱਥ ਪੈਰ ਵੀ ਧੋਵੋ ਅਤੇ ਵਾਲ ਗਿੱਲੇ ਕਰ ਲਉ।'

ਬਸ, ਸਭ 'ਹਾ-ਹੂ' ਕਰਦੇ ਹੋਏ ਇਕੱਠੇ ਭੱਜੇ ਅਤੇ ਇਕ ਇਕ ਕਰਕੇ ਡਿੱਗਦੇ ਢਹਿੰਦੇ ਮੂੰਹ, ਹੱਥ, ਪੈਰ ਆਦਿ ਧੋਣ ਲੱਗੇ।

ਮੈਂ ਸੋਚਿਆ – ਇਹਨਾਂ ਲੋਕਾਂ ਨੂੰ ਨਿਯਮ ਨਾਲ ਚਲਣਾ ਅਤੇ ਨਿਯਮ ਨਾਲ ਕੰਮ ਕਰਨਾ ਸਿਖਾਉਣਾ ਪਵੇਗਾ। ਇਸ ਤਰ੍ਹਾਂ ਦੀ ਭੱਜ ਦੌੜ ਤਾਂ ਸਾਡਾ ਸਮਾਜ ਕਰਦਾ ਹੀ ਹੈ। ਇਸ ਫੂਹੜਪਨ ਤੋਂ ਸਾਨੂੰ ਇਸ ਦੁਨੀਆ ਨੂੰ ਬਚਾਉਣਾ ਚਾਹੀਦਾ ਹੈ।

ਉਸੇ ਵਕਤ ਮੈਂ ਉਥੇ ਲਕੀਰ ਖਿਚ ਦਿਤੀ ਅਤੇ ਕਿਹਾ, 'ਦੇਖੋ, ਤੁਸੀਂ ਸਾਰੇ ਇਸ ਲਕੀਰ ਤੇ ਖੜੇ ਹੋ ਜਾਓ ਅਤੇ ਵਾਰੀ ਵਾਰੀ ਨਲਕੇ ਤੇ ਜਾਓ।'

ਮੈਂ ਦੋਹਾਂ ਹੱਥਾਂ ਵਿਚ ਖੱਦਰ ਦੇ ਤੌਲੀਏ ਫੜ ਕੇ ਖੜ੍ਹਾ ਰਿਹਾ, ਅਤੇ ਮੁੰਡੇ ਦੋਵਾਂ ਪਾਸਿਆਂ ਤੋਂ ਹੱਥ, ਪੈਰ; ਮੂੰਹ, ਸਿਰ ਪੂੰਝਣ ਲਗੇ।

ਸਕੂਲ ਦੇ ਵਿਹੜੇ ਵਿਚ ਇਸ ਤਰ੍ਹਾਂ ਦਾ ਇਹ ਕੰਮ ਪਹਿਲੀ ਵਾਰ ਹੋ ਰਿਹਾ

ਸੀ। ਇਸ ਕਾਰਨ ਰਾਹ ਜਾਂਦੇ ਲੋਕ ਵੇਖ ਰਹੇ ਸਨ ਕਿ ਅੱਜ ਇਥੇ ਇਹ ਕੀ ਹੋ ਰਿਹਾ ਹੈ ?

ਹੱਥ-ਮੂੰਹ ਧੋਣ ਤੋਂ ਬਾਅਦ ਅਸੀਂ ਜਮਾਤ ਵਿਚ ਗਏ। ਉਥੇ ਉਹਨਾਂ ਨੂੰ ਕੰਘੀ ਦਿੰਦੇ ਹੋਏ ਮੈਂ ਕਿਹਾ, 'ਦੇਖੋ, ਆਪਣੇ ਆਪਣੇ ਵਾਲ ਵਾਹ ਲਉ।' ਟੋਪੀਆਂ ਮੈਂ ਉਹਨਾਂ ਦੀਆਂ ਇਕ ਕੋਨੇ ਵਿਚ ਰਖਵਾ ਦਿਤੀਆਂ ਸਨ। ਮੁੰਡੇ ਹੁਣ ਸਾਫ਼, ਸੁਹਣੇ ਅਤੇ ਸਿਹਤਮੰਦ ਦਿਖਾਈ ਦੇ ਰਹੇ ਸਨ। ਮੈਂ ਗਾਚੀ ਨਾਲ ਇਕ ਗੋਲਾ ਬਣਾਇਆ ਅਤੇ ਸਭ ਨੂੰ ਉਸ ਉਤੇ ਬਿਠਾਇਆ। ਮੈਂ ਵੀ ਉਥੇ ਬੈਠਾ ਅਤੇ ਉਹਨਾਂ ਨੂੰ ਕਿਹਾ, 'ਦੇਖੋ ਹੁਣ ਤੁਹਾਡੇ ਹੱਥ ਕਿੰਨੇ ਸਾਫ਼ ਹਨ ? ਤੁਹਾਡਾ ਮੂੰਹ ਕਿੰਨਾ ਸੁਹਣਾ ਲਗਦਾ ਹੈ ? ਤੁਹਾਨੂੰ ਇਹ ਪਸੰਦ ਹੈ ਜਾਂ ਨਹੀਂ ?'

ਸਾਰਿਆਂ ਨੇ ਕਿਹਾ, 'ਜੀ ਹਾਂ, ਪਸੰਦ ਹੈ ?'

ਮੈਂ ਕਿਹਾ, 'ਤਾਂ ਦੇਖੋ ਰੋਜ਼ ਸਕੂਲ ਵਿਚ ਆ ਕੇ ਤੁਸੀਂ ਪਹਿਲਾਂ ਇਹ ਕੰਮ ਕਰ ਲਿਆ ਕਰੋ। ਬਾਅਦ ਵਿਚ ਅਸੀਂ ਦੂਸਰੇ ਕੰਮ ਕਰਾਂਗੇ।'

ਉਸ ਦਿਨ ਮੈਨੂੰ ਬਹੁਤ ਚੰਗਾ ਲੱਗਾ। ਮੇਰਾ ਮਨ ਖ਼ੁਸ਼ ਸੀ। ਮੈਂ ਕਿਹਾ – 'ਆਓ ਅੱਜ ਅਸੀਂ ਇਕ ਕਵਿਤਾ ਗਾਈਏ।' ਪਹਿਲੀ ਕਵਿਤਾ ਜਿਹੜੀ ਮੈਂ ਪੜ੍ਹੀ, ਉਹ ਇਕ ਪ੍ਰਾਰਥਨਾ ਸੀ। ਅਚਾਨਕ ਹੀ ਮੇਰੇ ਮੂੰਹ ਵਿਚੋਂ ਪ੍ਰਾਰਥਨਾ ਨਿਕਲ ਗਈ।

ਉਸ ਦਿਨ ਨਹੁੰਆਂ ਦਾ ਕੰਮ ਰਹਿ ਗਿਆ। ਕਪੜਿਆਂ ਅਤੇ ਬਟਨ ਦਾ ਤਾਂ ਬਾਕੀ ਸੀ ਹੀ। ਫਿਰ ਵੀ ਤੁਰੰਤ ਉਹਨਾਂ ਦਾ ਵਿਚਾਰ ਛੱਡ ਕੇ ਮੈਂ ਉਸ ਦਿਨ ਦਾ ਦੂਜਾ ਕੰਮ ਸ਼ੁਰੂ ਕਰ ਦਿਤਾ।

## 5

ਮੈਂ ਸੋਚਿਆ, ਇਤਿਹਾਸ ਦੀ ਪੜ੍ਹਾਈ ਦੀ ਨੀਂਹ ਤਾਂ ਮੈਂ ਕਹਾਣੀ ਸੁਣਾ ਕੇ ਪਾ ਹੀ ਚੁੱਕਾ ਹਾਂ। ਹੁਣ ਕਵਿਤਾ ਦੀ ਨੀਂਹ ਲੋਕ ਗੀਤਾਂ ਦੇ ਗਾਇਣ ਦੁਆਰਾ ਪਾਵਾਂ। ਮੈਂ ਸੋਚ ਵਿਚਾਰ ਦੇ ਬਾਅਦ ਨਿਸਚਿਤ ਕਰ ਲਿਆ ਸੀ ਕਿ ਪਹਿਲੇ ਛੇ ਮਹੀਨੇ ਮੈਂ ਬੁਨਿਆਦੀ ਕੰਮ ਕਰਨਾ ਹੈ ਅਤੇ ਬਾਅਦ ਦੇ ਮਹੀਨਿਆਂ ਵਿਚ ਮੈਨੂੰ ਉਸ ਉਤੇ ਉਚਿਤ ਢੰਗ ਨਾਲ ਪੜ੍ਹਾਈ ਦੀ ਇਮਾਰਤ ਖੜੀ ਕਰਨੀ ਹੈ।

ਜਦੋਂ ਵਿਦਿਆਰਥੀਆਂ ਨੂੰ ਇਸ ਤਰ੍ਹਾਂ ਦੀ ਕੋਈ ਨਵੀਂ ਗੱਲ ਮਿਲਦੀ ਹੈ ਤਾਂ ਉਹਨਾਂ ਨੂੰ ਹੈਰਾਨੀ ਦੇ ਨਾਲ ਆਨੰਦ ਅਤੇ ਖ਼ੁਸ਼ੀ ਵੀ ਹੁੰਦੀ ਹੈ। ਮੈਂ ਲੋਕ-ਗੀਤ ਸ਼ੁਰੂ ਕਰਦਿਆਂ ਕਿਹਾ, 'ਦੇਖੋ, ਮੈਂ ਤੁਹਾਡੇ ਕੋਲੋਂ ਗੀਤ ਗਵਾਵਾਂਗਾ। ਤੁਸੀਂ ਸਾਰਿਆਂ ਨੇ ਗਾਉਣਾ।'

ਮੈਂ ਗਾਇਆ, 'ਕਾਨਾ ਕਲੇਜੇ ਕੀ ਕੋਰ, ਸਖੀ ਰੀ, ਕਾਨਾ ਕਲੇਜੇ ਕੀ ਕੋਰ।'

ਪਰ ਮੇਰੇ ਨਾਲ ਕੋਈ ਗਾ ਹੀ ਨਹੀਂ ਸਕਿਆ।

ਮੈਨੂੰ ਹੈਰਾਨੀ ਹੋਈ। ਚੌਥੀ ਜਮਾਤ ਦੇ ਵਿਦਿਆਰਥੀ ਇੰਨਾ ਵੀ ਨਹੀਂ ਗਾ ਸਕੇ ? ਪਰ ਉਹਨਾਂ ਨੂੰ ਗਾਉਣ ਦੀ ਆਦਤ ਤਾਂ ਸੀ ਹੀ ਨਹੀਂ। ਮੈਂ ਦੂਜਾ ਗੀਤ ਗਾਇਆ : "ਮੇਰਾ ਹੈ ਮੋਰ, ਮੇਰਾ ਹੈ ਮੋਰ; ਮੋਤੀ ਚੁਗਦਾ ਮੇਰਾ ਮੋਰ।'

ਇਸ ਵਾਰੀ ਉਹਨਾਂ ਨੇ ਕੁਝ ਕੁਝ ਗਾਇਆ।

ਪਰ ਜਦੋਂ ਪੰਝੀ-ਤੀਹ ਮੁੰਡਿਆਂ ਨੇ ਇਕੱਠਾ ਗਾਉਣਾ ਸ਼ੁਰੂ ਕੀਤਾ ਤਾਂ ਉਹਨਾਂ ਦੀ ਆਵਾਜ਼ ਨਾਲ ਸਾਰੀ ਜਮਾਤ ਗੂੰਜ ਉਠੀ।

ਨਾਲ ਦਾ ਇਕ ਅਧਿਆਪਕ ਆਇਆ ਤੇ ਬੋਲਿਆ, 'ਭਰਾ, ਬਸ ਕਰੋ ਇਹ ਆਵਾਜ਼ ! ਅਸੀਂ ਤਾਂ ਬੋਲੇ ਹੁੰਦੇ ਜਾ ਰਹੇ ਹਾਂ।'

ਦੂਜੇ ਅਧਿਆਪਕ ਨੇ ਕਿਹਾ, 'ਸ੍ਰੀਮਾਨ ਤਾਂ ਹਰ ਰੋਜ਼ ਇਕ ਨਾ ਇਕ ਨਵਾਂ ਪ੍ਰਯੋਗ ਕਰਦੇ ਹਨ। ਇਹ ਸਾਨੂੰ ਆਪਣੇ ਵਿਦਿਆਰਥੀਆਂ ਨੂੰ ਸੁਖ ਨਾਲ ਪੜ੍ਹਾਉਣ ਵੀ ਦੇਣਗੇ ਜਾਂ ਨਹੀਂ ? ਇਹਨਾਂ ਨੂੰ ਪਰਵਾਹ ਕੀ ਹੈ ? ਜੇ ਇਸ ਪ੍ਰਯੋਗ ਵਿਚ ਸਫ਼ਲ ਹੋ ਗਏ ਤਾਂ ਸਾਹਿਬ ਸਾਨੂੰ ਵੀ ਕਹਿਣਗੇ ਕਿ ਲਉ ਕਰੋ, ਇਸ ਤਰ੍ਹਾਂ ਅਤੇ ਉਸ ਤਰ੍ਹਾਂ; ਅਤੇ ਜੇ ਸਫ਼ਲ ਨਾ ਹੋਏ ਤਾਂ ਆਪਣਾ ਬੋਰੀਆ-ਬਿਸਤਰਾ ਲੈ ਕੇ ਚਲੇ ਜਾਣਗੇ।'

ਇਸ ਦੌਰਾਨ ਮੁਖ ਅਧਿਆਪਕ ਆ ਗਏ। ਬੋਲੇ, 'ਲਕਸ਼ਮੀ ਸ਼ੰਕਰ ਜੀ ! ਇਹ ਕੋਈ ਧਰਮਸ਼ਾਲਾ ਹੈ, ਜਿਥੇ ਤੁਸੀਂ ਮੁਖ-ਪਾਠ ਦੀ ਤਰ੍ਹਾਂ ਕਵਿਤਾ ਗਵਾ ਰਹੇ ਹੋ ? ਦੇਖੋ, ਇਹ ਇਹਨਾਂ ਦੇ ਨਵੇਂ ਪ੍ਰਯੋਗ ਹੋ ਰਹੇ ਹਨ! ਇਹਨਾਂ ਗੀਤਾਂ ਨੂੰ ਤਾਂ ਸਾਰੇ ਜਾਣਦੇ ਹਨ! ਕਹਿ ਕੇ ਉਹ ਚਲੇ ਗਏ।

ਉਹਨਾਂ ਦੇ ਜਾਣ ਤੇ ਮੈਂ ਸੋਚਿਆ, ਕਿ ਮੈਂ ਬੁਰੀ ਤਰ੍ਹਾਂ ਫਸ ਗਿਆ ਹਾਂ, ਖੈਰ ! ਸਹਿਗਾਣ ਨੂੰ ਅਜੇ ਇਕ ਪਾਸੇ ਰਖੋ ਅਤੇ ਗਾਣਾ ਸੁਣੋ।

ਮੈਂ ਮੁੰਡਿਆਂ ਨੂੰ ਕਿਹਾ, 'ਠਹਿਰੋ, ਮੈਂ ਗਾਵਾਂਗਾ ਅਤੇ ਤੁਸੀਂ ਸਾਰਿਆਂ ਨੇ ਸੁਣਨਾ।'

ਮੈਂ 'ਨੱਥ ਘੜ ਦੇ ਸੁਨਿਆਰਿਆ, ਮੇਰੀ ਨੱਥ ਘੜ ਦੇ ਸੁਨਿਆਰਿਆ' ਪਦ ਗਾਇਆ। ਮੇਰੀ ਆਵਾਜ਼ ਤਾਂ ਗਧੇ ਨੂੰ ਵੀ ਮੋਹਿਤ ਕਰਨ ਵਾਲੀ ਸੀ। ਪਰ ਤਸੱਲੀ ਸੀ ਕਿ ਇਹ ਬੇਸੁਰ ਨਹੀਂ ਸੀ। ਕਿਸੇ ਤਰ੍ਹਾਂ ਕੰਮ ਚਲਾ ਲਿਆ। ਮੈਂ ਮਨ ਵਿਚ ਕਿਹਾ, ਭਗਵਾਨ ਨੇ ਮੈਨੂੰ ਇਕ ਗਲਾ ਹੋਰ ਦੇ ਦਿਤਾ ਹੁੰਦਾ, ਤਾਂ ਕੀ ਕਹਿਣਾ ਸੀ ? ਕਿਉਂਕਿ ਮੈਂ ਢੰਗ ਨਾਲ ਅਤੇ ਅਭਿਨੈ ਕਰਕੇ ਗਾਇਆ ਸੀ ਅਤੇ ਅਭਿਨੈ ਦਾ ਕੁਝ ਅਭਿਆਸ ਵੀ ਮੈਂ ਕੀਤਾ ਸੀ, ਇਸ ਲਈ ਮੇਰਾ ਗਾਣਾ ਕੁਝ ਮੁੰਡਿਆਂ ਨੂੰ ਪਸੰਦ ਆਇਆ ਪਰ ਕੁਝ ਤਾਂ ਇਸ ਦੌਰਾਨ ਉਦਾਸ ਹੋ ਗਏ ਅਤੇ ਇਕ ਦੂਜੇ ਨਾਲ ਛੇੜਖਾਨੀ ਵੀ ਕਰਨ ਲੱਗੇ। ਉਹ ਚੰਪਕ ਲਾਲ ਤਾਂ ਕਾਣੀ ਅੱਖ ਬਣਾ ਕੇ ਮੇਰੀ ਮਸਖਰੀ ਹੀ ਕਰ ਰਿਹਾ ਸੀ। ਮੈਂ ਵੀ ਇਸ ਸਭ ਦੇਖ ਰਿਹਾ ਸੀ। ਪਰ ਮੈਂ ਚੁੱਪ ਰਿਹਾ, ਕਿਉਂਕਿ ਉਹਨਾਂ ਦੀ ਇਸ ਆਦਤ ਨੂੰ ਤਾਂ ਮੈਂ ਸੁਧਾਰਨਾ ਚਾਹੁੰਦਾ ਸੀ।

ਜਿਹੜੇ ਵਿਦਿਆਰਥੀ ਸੰਗੀਤ ਦੇ ਰਸੀਏ ਨਹੀਂ ਸਨ, ਉਹਨਾਂ ਨੂੰ ਮੈਂ ਕਿਹਾ – 'ਭਾਈ ਤੁਸੀਂ ਅਲੱਗ ਜਾ ਕੇ ਬੈਠੋ। ਆਪਣੀ ਤਖਤੀ ਤੇ ਜੋ ਚਾਹੋ, ਲਿਖੋ ਜਾਂ



*ਜਿਹੜੇ ਵਿਦਿਆਰਥੀ ਸੰਗੀਤ ਦੇ ਰਸੀਏ ਨਹੀਂ ਸਨ, ਉਹਨਾਂ ਨੂੰ ਮੈਂ ਕਿਹਾ, 'ਤੁਸੀਂ ਅਲੱਗ ਜਾ ਕੇ ਬੈਠੋ। ਆਪਣੀ ਤਖ਼ਤੀ ਤੇ ਜੋ ਚਾਹੋ, ਲਿਖੋ ਜਾਂ ਕੋਈ ਚਿੱਤਰ ਬਣਾਉ।*

ਕੋਈ ਚਿਤਰ ਬਣਾਉ।'

ਮੈਂ ਦੂਜਾ ਗੀਤ ਗਾਇਆ। ਮੁੰਡਿਆਂ ਦੀ ਦਿਲਚਸਪੀ ਵਧੀ। ਫਿਰ ਤੀਜੀ ਚੀਜ਼ ਕਹੀ। ਉਹਨਾਂ ਨੇ ਦੂਜੇ ਗੀਤ ਨੂੰ ਬੜਾ ਪਸੰਦ ਕੀਤਾ ਅਤੇ ਮੈਨੂੰ ਉਹ ਫਿਰ ਗਾਉਣਾ ਪਿਆ। ਜਿਵੇਂ ਜਿਵੇਂ ਮੈਂ ਗਾਉਂਦਾ ਗਿਆ, ਉਹਨਾਂ ਦਾ ਰਸ ਵਧਦਾ ਗਿਆ। ਅਖੀਰ ਵਿਚ ਮੈਂ ਮੁੰਡਿਆਂ ਨੂੰ ਕਿਹਾ, 'ਦੇਖੋ, ਮੈਂ ਰੋਜ਼ ਤੁਹਾਨੂੰ ਇਸ ਤਰ੍ਹਾਂ ਦੇ ਗੀਤ ਗਾ ਕੇ ਸੁਣਾਵਾਂਗਾ। ਪਰ ਮੇਰੀ ਇਕ ਸ਼ਰਤ ਹੈ, ਸਕੂਲ ਦੇ ਬਰਾਂਡੇ ਵਿਚ ਤੁਸੀਂ ਇਨ੍ਹਾਂ ਗੀਤਾਂ ਨੂੰ ਨਾ ਗਾਉਣਾ।'

ਪਰ ਦੋ ਦਿਨ ਦੇ ਅੰਦਰ ਤਾਂ ਮੁੰਡੇ ਇਥੇ-ਉਥੇ 'ਨੱਥ ਘੜ ਦੇ' ਗੁਣਗੁਣਾਉਣ ਲੱਗੇ। ਮੈਂ ਉਹਨਾਂ ਨੂੰ ਸਮਝਾ ਦਿਤਾ ਕਿ ਗਾਉਣਾ ਹੀ ਚਾਹੋ ਤਾਂ ਸਕੂਲ ਦੇ ਬਾਹਰ ਗਾਉਣਾ, ਸਕੂਲ ਵਿਚ ਨਹੀਂ।

ਪਿੰਡ ਦੇ ਲੋਕ ਆਪਸ ਵਿਚ ਕਹਿਣ ਲਗੇ, 'ਇਹ ਗੀਤ ਕਿਸ ਜਾਤ ਦੇ ਨੇ?'

ਭਗਵਾਨ ਦਰਜੀ ਨੇ ਕਿਹਾ, 'ਇਹ ਤਾਂ ਨਰਾਤਿਆਂ ਦੇ ਗਰਬੇ (ਗੁਜਰਾਤ ਦਾ ਲੋਕ-ਨ੍ਰਿਤ) ਜਿਹੇ ਲਗਦੇ ਨੇ।'

ਰਘੂ ਜੀ ਬੋਲੇ, "ਤਾਂ ਇਹ ਅਧਿਆਪਕ ਕੋਈ ਗਰਬੇਵਾਲਾ ਹੋਏਗਾ ? ਕੀ ਇਹ ਗਰਬੇ ਸਿਖਾਣ ਆਇਆ ਹੈ ?'

ਮੁੰਡਿਆਂ ਦੀਆਂ ਮਾਵਾਂ ਕਹਿਣ ਲਗੀਆਂ – 'ਤੁਹਾਡੇ ਅਧਿਆਪਕ ਸਕੂਲ ਵਿਚ ਔਰਤਾਂ ਦੇ ਗੀਤ ਕਿਉਂ ਗਵਾਉਂਦੇ ਨੇ ?'

ਪਰ ਆਪਣੇ ਰਾਮ ਤਾਂ ਇਹ ਸਭ ਸੁਣੀ – ਅਨਸੁਣੀ ਹੀ ਕਰੀ ਜਾ ਰਹੇ ਸਨ। ਸੁਣਨ ਬੈਠੇ ਤਾਂ ਕੰਨ ਪੱਕ ਜਾਣ ਅਤੇ ਕੰਮ ਵੀ ਨਾ ਕਰ ਸਕੋ। ਸਾਨੂੰ ਤਾਂ ਬਸ ਜੁਝਣਾ ਚਾਹੀਦਾ ਹੈ। ਨਵੇਂ ਵਿਸ਼ੇ ਇਸੇ ਤਰ੍ਹਾਂ ਤਾਂ ਤਿਆਰ ਹੁੰਦੇ ਹਨ।

ਮੈਂ ਰੋਜ਼ ਮੁੰਡਿਆਂ ਦੇ ਸਾਹਮਣੇ ਨਵੀਆਂ ਨਵੀਆਂ ਕਵਿਤਾਵਾਂ ਗਾਉਣ ਲੱਗਾ, ਅਤੇ ਦੇਖਣ ਲੱਗਾ ਕਿ ਉਹਨਾਂ ਨੂੰ ਕਿਹੜੀ ਕਵਿਤਾ ਜ਼ਿਆਦਾ ਚੰਗੀ ਲਗਦੀ ਹੈ। ਇੰਜ ਕਰਦੇ ਕਰਦੇ ਮੇਰੇ ਦਸ-ਪੰਦਰਾਂ ਗੀਤ ਤਾਂ ਮੁੰਡਿਆਂ ਨੂੰ ਉਂਜ ਹੀ ਯਾਦ ਹੋ ਗਏ। ਹਾਂ ਦੋ-ਚਾਰ ਮੁੰਡੇ ਇਸ ਤਰ੍ਹਾਂ ਦੇ ਜ਼ਰੂਰ ਸਨ, ਜਿਨ੍ਹਾਂ ਨੂੰ ਸੰਗੀਤ ਨਾਲ ਪ੍ਰੇਮ ਨਹੀਂ ਸੀ।

ਇਹਨਾਂ ਦਿਨਾਂ ਵਿਚ ਮੈਂ ਮਨ ਹੀ ਮਨ ਰਾਮ ਲੀਲਾ ਦਾ ਇਕ ਪ੍ਰੋਗਰਾਮ ਬਣਾ ਲਿਆ ਸੀ ਅਤੇ ਮੈਂ ਉਹਨੂੰ ਸ਼ੁਰੂ ਕਰਨ ਦਾ ਇਰਾਦਾ ਵੀ ਕਰ ਚੁੱਕਾ ਸੀ।

ਇਸ ਸਮੇਂ ਮੇਰੀ ਜਮਾਤ ਵਿਚ ਲਗਭਗ ਇਸ ਤਰਾਂ ਦੇ ਕੰਮ ਚਲ ਰਹੇ ਸਨ : ਵਾਰਤਾ-ਕਥਨ, ਪੁਸਤਕ-ਵਾਚਣ, ਆਦਰਸ਼-ਵਾਚਣ, ਖੇਡ, ਇਮਲਾਅ, ਕਵਿਤਾ ਸੁਣਨਾ, ਸਵੱਛਤਾ ਅਤੇ ਪ੍ਰਾਰਥਨਾ।

## 6

ਇਕ ਦਿਨ ਸਾਡੇ ਸਕੂਲ ਵਿਚ ਇਕ ਪਰਮਹੰਸ ਸਾਧੂ ਆਏ। ਉਨ੍ਹਾਂ ਨਾਲ ਮੁਖ ਅਧਿਆਪਕ ਵੀ ਸੀ। ਮੁਖ ਅਧਿਆਪਕ ਨੇ ਉਹਨਾਂ ਦਾ ਪਰਿਚਯ ਦਿੰਦੇ ਹੋਏ ਮੈਨੂੰ ਕਿਹਾ – 'ਇਹ ਮਹਾਰਾਜ ਇਕ ਚੰਗੇ ਸਤਸੰਗੀ ਹਨ। ਵਿਦਿਆਰਥੀਆਂ ਨਾਲ ਇਹਨਾਂ ਨੂੰ ਬੜਾ ਪਿਆਰ ਹੈ। ਹਰ ਇਕ ਰਾਜ ਦੇ ਸਕੂਲਾਂ ਵਿਚ ਵਿਦਿਆਰਥੀਆਂ ਨੂੰ ਉਪਦੇਸ਼ ਦੇਣ ਦੀਆਂ ਸਹੂਲਤਾਂ ਇਹਨਾਂ ਨੂੰ ਪ੍ਰਾਪਤ ਹਨ। ਅੱਜ ਇਹ ਸਾਹਿਬ ਦੀ ਚਿੱਠੀ ਲੈ ਕੇ ਸਾਡੇ ਸਕੂਲ ਦੇ ਵਿਦਿਆਰਥੀਆਂ ਨੂੰ ਉਪਦੇਸ਼ ਦੇਣ ਆਏ ਹਨ।'

ਮੈਂ ਸਤਿਕਾਰ ਨਾਲ ਉਹਨਾਂ ਨੂੰ ਨਮਸਕਾਰ ਕੀਤਾ, ਕੁਰਸੀ ਦਿਤੀ ਅਤੇ ਕਿਹਾ, 'ਭਗਵਾਨ ਜੀ, ਤੁਸੀਂ ਆਪਣਾ ਕੰਮ ਸ਼ੁਰੂ ਕਰੋ।'

ਮੁੰਡੇ ਤਾਂ ਮਹਾਰਾਜ ਦੇ ਗੰਜੇ ਸਿਰ ਅਤੇ ਮੂੰਹ ਦੇ ਵਲ ਹੀ ਦੇਖ ਰਹੇ ਸਨ। ਉਹਨਾਂ ਦਾ ਦੁਬਲਾ-ਪਤਲਾ ਸਰੀਰ, ਚਮਕਦਾਰ ਨੂਰਾਨੀ ਚਿਹਰਾ ਅਤੇ ਹੱਥ ਦਾ ਕਮੰਡਲ ਮੁੰਡਿਆਂ ਦੇ ਲਈ ਇਕ ਹੈਰਾਨੀ ਪੈਦਾ ਕਰਨ ਦੀ ਚੀਜ਼ ਬਣ ਗਈ ਸੀ।

ਮੈਂ ਵਿਦਿਆਰਥੀਆਂ ਨੂੰ ਕਿਹਾ, 'ਦੇਖੋ ਬੱਚਿਓ ! ਸਵਾਮੀ ਜੀ ਤੁਹਾਨੂੰ ਉਪਦੇਸ਼ ਦੇਣਗੇ, ਤੁਸੀਂ ਸਾਰੇ ਧਿਆਨ ਨਾਲ ਸੁਣੋ।'



ਮਹਾਰਾਜ ਦਾ ਦੁਬਲਾ-ਪਤਲਾ ਸਰੀਰ, ਚਮਕਦਾਰ ਨੂਰਾਨੀ ਚਿਹਰਾ ਅਤੇ ਹੱਥ ਦਾ ਕਮੰਡਲ ਮੁੰਡਿਆਂ ਦੇ ਲਈ ਇਕ ਹੈਰਾਨੀ ਪੈਦਾ ਕਰਨ ਦੀ ਚੀਜ਼ ਬਣ ਗਈ ਸੀ।

ਮੁੰਡੇ ਹੁਣ ਤੋਂ ਮੇਰੀ ਆਗਿਆ ਦਾ ਪਾਲਣ ਕਰਨ ਲਗ ਪਏ ਸਨ। ਉਹ ਸ਼ਾਂਤੀ ਨਾਲ ਬੈਠ ਗਏ। ਸਵਾਮੀ ਜੀ ਉਪਦੇਸ਼ ਦੇਣ ਲੱਗੇ, 'ਵਿਦਿਆਰਥੀਓ ! ਇਸ ਸੰਸਾਰ ਵਿਚ ਈਸ਼ਵਰ ਹੀ ਸਭ ਤੋਂ ਵੱਡਾ ਹੈ। ਇਹ ਦੁਨੀਆ ਉਸ ਨੇ ਹੀ ਪੈਦਾ ਕੀਤੀ ਹੈ। ਉਸ ਦੇ ਕਾਰਨ ਹੀ ਇਹ ਸੰਸਾਰ ਹੈ ਅਤੇ ਉਹੀ ਸਾਡਾ ਜਨਮਦਾਤਾ ਹੈ।'

ਇਸ ਤਰ੍ਹਾਂ ਈਸ਼ਵਰ ਦੀ ਮਹਿਮਾ ਕਹੀ ਜਾਣ ਲੱਗੀ। ਮੈਂ ਚੁੱਪ ਬੈਠਾ ਸੀ। ਮੇਰੇ ਵਿਦਿਆਰਥੀ ਸ਼ਾਂਤ ਸਨ। ਪਰ ਹੌਲੀ ਹੌਲੀ ਉਹਨਾਂ ਵਿਚ ਅਸ਼ਾਂਤੀ ਫੈਲ ਰਹੀ ਸੀ। ਕੋਈ ਸੁਸਤਾਉਣ ਲੱਗਾ। ਕਈ ਤਖ਼ਤੀ ਉਤੇ ਠੀਕਰੀਆਂ ਨਾਲ ਲਾਈਨਾਂ ਖਿਚਣ ਅਤੇ ਬਿੰਦੂ ਬਣਾਉਣ ਲੱਗੇ। ਕੋਈ ਕਿਤਾਬਾਂ ਫਰੋਲਣ ਲੱਗਾ। ਕਿਸੇ ਦੀਆਂ ਅੱਖਾਂ ਥੋੜ੍ਹੀਆਂ ਥੋੜ੍ਹੀਆਂ ਲਾਲ ਹੋਣ ਲਗੀਆਂ। ਕੋਈ ਇਕ ਉਂਗਲੀ ਦਿਖਾ ਕੇ ਬਾਹਰ ਚਲਾ ਗਿਆ। ਇਕ ਗਿਆ ਤਾਂ ਉਹਦੇ ਪਿੱਛੇ ਦੂਜਾ ਵੀ ਗਿਆ। ਇਕ ਦੋ ਵਿਦਿਆਰਥੀ ਆਪਸ ਵਿਚ ਗੱਲਾਂ ਕਰ ਰਹੇ ਸਨ। ਮੈਂ ਉਹਨਾਂ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਅਤੇ ਉਹ ਚੁੱਪ ਹੋ ਗਏ।

ਸਵਾਮੀ ਜੀ ਨੂੰ ਮੈਂ ਬੇਨਤੀ ਕਰਕੇ ਕਿਹਾ, 'ਮਹਾਰਾਜ, ਕੋਈ ਸਰਲ ਜਿਹੀ ਗੱਲ ਕਰੋ ਜਿਸ ਨੂੰ ਇਹ ਵਿਦਿਆਰਥੀ ਸਮਝ ਸਕਣ।

ਉਂਜ, ਸਵਾਮੀ ਜੀ ਬੜੇ ਸਰਲ ਸੁਭਾਅ ਦੇ ਸਨ। ਤੁਰੰਤ ਉਹਨਾਂ ਨੇ ਹਿੰਦੂ-

ਧਰਮ ਅਤੇ ਉਸਦੇ ਗ੍ਰੰਥਾਂ ਦੇ ਵਿਸ਼ੇ ਬਾਰੇ ਚਰਚਾ ਸ਼ੁਰੂ ਕੀਤੀ। ਪਰ ਵਿਦਿਆਰਥੀਆਂ ਨੂੰ ਉਸ ਵਿਚ ਵੀ ਮਜ਼ਾ ਨਹੀਂ ਆਇਆ।

ਮੈਂ ਮਨ ਹੀ ਮਨ ਸੋਚ ਰਿਹਾ ਸੀ ਕੀ ਧਰਮ ਉਪਦੇਸ਼ ਇਸੇ ਤਰ੍ਹਾਂ ਕੀਤਾ ਜਾਂਦਾ ਹੈ ? ਕੀ ਧਰਮ ਦਾ ਸਾਰ ਜਿਹੜਾ ਬੜਾ ਗੂੜ੍ਹਾ ਹੈ ਅਤੇ ਜਿਸ ਨੂੰ ਜਾਣਨ ਲਈ ਸਾਰਾ ਜੀਵਨ ਖਪਾ ਦੇਣਾ ਪੈਂਦਾ ਹੈ, ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ? ਕੀ ਇਹੀ ਧਰਮ ਦੀ ਸਿੱਖਿਆ ਅਤੇ ਧਾਰਮਿਕ ਗਿਆਨ ਹੈ ? ਕੀ ਧਰਮ ਦਾ ਇਹ ਗਿਆਨ ਥੋਥਾ ਅਤੇ ਨਿਰਉਪਯੋਗੀ ਨਹੀਂ ਹੁੰਦਾ ?

ਮੈਂ ਇਹ ਵਿਚਾਰ ਕਰ ਹੀ ਰਿਹਾ ਸੀ ਕਿ ਇੰਨੇ ਵਿਚ ਸਵਾਮੀ ਜੀ ਨੇ ਕੁਝ ਸਲੋਕ ਪੜ੍ਹਣੇ ਸ਼ੁਰੂ ਕੀਤੇ। ਵਿਦਿਆਰਥੀ ਮਨ ਮਾਰ ਕੇ ਉਹਨਾਂ ਦੀਆਂ ਗੱਲਾਂ ਸੁਣ ਰਹੇ ਸਨ, ਪਰ ਸਮਝ ਨਹੀਂ ਸਕਦੇ ਸਨ। ਇਸ ਲਈ ਬਹੁਤੇ ਸਿਰਫ ਮਨ ਬਹਿਲਾਵੇ ਲਈ ਸਿਰ ਹਿਲਾ ਰਹੇ ਸਨ।

ਸੱਚਮੁਚ ਸਵਾਮੀ ਜੀ ਬੜੇ ਹੀ ਗੰਭੀਰ ਭਾਵ ਨਾਲ ਆਪਣੀਆਂ ਗੱਲਾਂ ਕਹਿ ਰਹੇ ਸਨ। ਉਹਨਾਂ ਦੇ ਖ਼ਿਆਲ ਵਿਚ ਉਹਨਾਂ ਦਾ ਇਹ ਕਾਰਜ ਬੜਾ ਹੀ ਪਵਿੱਤਰ ਸੀ। ਉਹ ਆਪਣੇ ਫ਼ਰਜ਼ ਦਾ ਠੀਕ ਹੀ ਪਾਲਣ ਕਰ ਰਹੇ ਸਨ ਪਰ ਮੁੰਡਿਆਂ ਲਈ ਤਾਂ ਇਹ ਮੱਝ ਦੇ ਅੱਗੇ ਬੀਨ ਵਜਾਉਣ ਬਰਾਬਰ ਸੀ।

ਹੁਣ ਸਵਾਮੀ ਜੀ ਨੇ ਸਲੋਕਾਂ ਦਾ ਮਤਲਬ ਸਮਝਾਉਣਾ ਸ਼ੁਰੂ ਕੀਤਾ। ਮੁੰਡਿਆਂ ਨੂੰ ਇਹ ਵੀ ਸੁਣਨਾ ਪਿਆ। ਫਿਰ ਉਹਨਾਂ ਨੇ ਅਰਥ ਨੂੰ ਤਖਤੇ ਉਤੇ ਲਿਖਿਆ ਅਤੇ ਮੁੰਡਿਆਂ ਨੂੰ ਕਿਹਾ ਕਿ ਉਹ ਸਭ ਇਸ ਨੂੰ ਆਪਣੀ ਕਾਪੀ ਵਿਚ ਲਿਖ ਲੈਣ। ਇਹਦੇ ਬਾਅਦ ਸਵਾਮੀ ਜੀ ਨੇ ਕਿਹਾ – 'ਇਹਨਾਂ ਸਲੋਕਾਂ ਨੂੰ ਤੁਸੀਂ ਰੋਜ਼ ਸਵੇਰੇ ਉਠ ਕੇ ਪੜ੍ਹਿਆ ਕਰੋ, ਸ਼ਾਮ ਨੂੰ ਸੌਣ ਵੇਲੇ ਵੀ ਇਹਨਾਂ ਨੂੰ ਪੜ੍ਹੋ। ਇਹਦੇ ਨਾਲ ਤੁਹਾਡਾ ਦਿਮਾਗ ਵਧੇਗਾ, ਤਾਕਤ ਵਧੇਗੀ, ਤੁਸੀ ਤੇਜਸਵੀ ਬਣੋਗੇ।'

ਮੇਰੀ ਜਮਾਤ ਦੇ ਦਸ-ਦਸ, ਬਾਰ੍ਹਾਂ-ਬਾਰ੍ਹਾਂ ਸਾਲਾਂ ਦੇ ਇਹ ਬਾਲਕ! ਉਹਨਾਂ ਦਾ ਧਰਮ ਅਤੇ ਸਲੋਕਾਂ ਨਾਲ ਕੀ ਵਾਸਤਾ ? ਪਰ ਉਹਨਾਂ ਨੇ ਸਲੋਕ ਲਿਖੇ ਅਤੇ ਉਹਨਾਂ ਦੇ ਅਰਥ ਵੀ ਲਿਖੇ।

ਮੇਰੇ ਵਿਚਾਰਾਂ ਦੀ ਲੜੀ ਟੁੱਟੀ ਨਹੀਂ ਸੀ-ਕੀ ਧਾਰਮਿਕ ਸਿੱਖਿਆ ਦੇ ਲਈ ਦੂਜੀ ਕੋਈ ਥਾਂ ਨਹੀਂ ਰਹੀ ਕਿ ਹੁਣ ਇਹ ਸਕੂਲਾਂ ਵਿਚ ਦਿਤੀ ਜਾ ਰਹੀ ਹੈ ? ਪਹਿਲਾਂ ਤਾਂ ਮੰਦਰਾਂ ਵਿਚ ਪਰਵਚਨ ਹੋਇਆ ਕਰਦੇ ਸਨ ਅਤੇ ਘਰਾਂ ਵਿਚ ਮਾਂ-ਪਿਉ ਉਹਦੇ ਅਨੁਸਾਰ ਆਪਣਾ ਵਿਵਹਾਰ ਕਰਦੇ ਸਨ। ਘਰ ਦੇ ਇਹ ਆਚਾਰ-ਵਿਚਾਰ ਮੁੰਡਿਆਂ ਲਈ ਧਾਰਮਿਕ ਸਿਖਿਆ ਦਾ ਕੰਮ ਦਿੰਦੇ ਸਨ। ਪਰ ਹੁਣ ਜਾਂ ਤਾਂ ਲੋਕਾਂ ਨੂੰ ਧਾਰਮਿਕ ਪਰਵਚਨ ਸੁਣਨ ਦੀ ਵਿਹਲ ਨਹੀਂ ਹੈ ਜਾਂ ਵੱਡੇ ਬਜ਼ੁਰਗ ਉਹਨਾਂ ਨੂੰ ਸੁਣ ਸੁਣ ਕੇ ਇੰਨੇ ਰੱਜ ਗਏ ਨੇ ਜਾਂ ਹੋਰ ਹੀ ਕੁਝ ਹੋਇਆ ਹੈ ਕਿ ਜਿਹਦੇ ਨਾਲ ਹੁਣ ਇਹ ਕੰਮ ਸਕੂਲਾਂ ਦਾ ਹਿੱਸਾ ਬਣ ਰਿਹਾ ਹੈ। ਮੈਂ ਇਹ ਸੋਚ ਹੀ ਰਿਹਾ ਸੀ ਕਿ ਇੰਨੇ ਵਿਚ ਘੰਟੀ ਵੱਜ ਗਈ।

ਥੱਕੇ ਹੋਏ ਮੁੰਡੇ ਸਵਾਮੀ ਜੀ ਨੂੰ ਪ੍ਰਣਾਮ ਕਰਕੇ ਆਪਣੇ ਘਰ ਚਲੇ ਗਏ। ਰਹਿ ਗਿਆ ਮੈਂ ਅਤੇ ਸਵਾਮੀ ਜੀ। ਮੈਂ ਕਿਹਾ, 'ਮਹਾਰਾਜ ! ਅੱਜ ਦਾ ਖਾਣਾ ਮੇਰੇ ਘਰ ਹੀ ਖਾਓ ?' ਅਸੀਂ ਖਾਣਾ ਖਾਣ ਲਗੇ। ਗੱਲਾਂ ਹੀ ਗੱਲਾਂ ਵਿਚ ਧਾਰਮਿਕ ਸਿੱਖਿਆ ਦੀ ਚਰਚਾ ਛਿੜ ਗਈ। ਸਵਾਮੀ ਜੀ ਨੇ ਕਿਹਾ, 'ਦੇਖੋ ਭਾਈ ਅੱਜ ਕੱਲ੍ਹ ਧਰਮ ਜਿਹੀ ਵਸਤੂ ਤਾਂ ਖਤਮ ਹੁੰਦੀ ਜਾ ਰਹੀ ਹੈ, ਇਸ ਲਈ ਸ਼ੁਰੂ ਤੋਂ ਹੀ ਧਾਰਮਿਕ ਸਿੱਖਿਆ ਨਾਲ ਸਾਨੂੰ ਆਪਣੀ ਨਵੀਂ ਪੀੜ੍ਹੀ ਨੂੰ ਆਸਤਿਕ ਬਣਾਉਣਾ ਹੋਏਗਾ।'

ਮੈਂ ਕਿਹਾ, 'ਪਰ ਸਵਾਮੀ ਜੀ ਇਨ੍ਹਾਂ ਵਿਦਿਆਰਥੀਆਂ ਦੇ ਨਾਜ਼ਕ ਦਿਮਾਗ ਈਸ਼ਵਰ, ਆਤਮਾ ਅਤੇ ਧਰਮ ਵਰਗੇ ਔਖੇ ਵਿਸ਼ਿਆਂ ਨੂੰ ਗ੍ਰਹਿਣ ਕਿੰਜ ਕਰ ਸਕਦੇ ਨੇ ? ਅੱਜ ਭਾਸ਼ਨ ਦੇਣ ਵੇਲੇ ਤੁਸੀਂ ਮਹਿਸੂਸ ਕੀਤਾ ਹੋਵੇਗਾ ਕਿ ਉਸ ਵਿਚ ਉਹਨਾਂ ਨੂੰ ਜ਼ਰਾ ਵੀ ਰਸ ਨਹੀਂ ਸੀ ਆ ਰਿਹਾ ਅਤੇ ਕੇਵਲ ਸ਼ਿਸ਼ਟਾਚਾਰ ਦੇ ਵਿਚਾਰ ਨਾਲ ਉਹ ਚੁੱਪ ਬੈਠੇ ਹੋਏ ਸਨ।'

ਸਵਾਮੀ ਜੀ ਬੋਲੇ, 'ਗੱਲ ਤਾਂ ਠੀਕ ਹੈ। ਮੁੰਡਿਆਂ ਨੂੰ ਤਾਂ ਖੇਡਣਾ-ਕੁਦਣਾ ਹੀ ਜ਼ਿਆਦਾ ਪਿਆਰਾ ਹੁੰਦਾ ਹੈ। ਕਥਾ-ਕਹਾਣੀ ਨਾਲ ਵੀ ਉਹਨਾਂ ਨੂੰ ਪ੍ਰੇਮ ਹੁੰਦਾ ਹੈ। ਪਰ ਧਰਮ ਦੀ ਚਰਚਾ ਉਹਨਾਂ ਨੂੰ ਪਸੰਦ ਹੋਵੇ ਜਾਂ ਨਾ ਹੋਵੇ, ਉਹਨਾਂ ਦੇ ਸਾਹਮਣੇ ਕਰਨੀ ਤਾਂ ਜ਼ਰੂਰ ਚਾਹੀਦੀ ਹੈ, ਅਤੇ ਕੁਝ ਧਾਰਮਿਕ ਸਲੋਕ ਉਹਨਾਂ ਨੂੰ ਜ਼ਬਾਨੀ ਯਾਦ ਵੀ ਕਰਾ ਦੇਣੇ ਚਾਹੀਦੇ ਹਨ।'

"ਪਰ ਸਵਾਮੀ ਜੀ ! ਧਰਮ ਸਿਰਫ਼ ਗੱਲਾਂ ਕਰਨ ਤਕ ਹੀ ਸੀਮਿਤ ਨਹੀਂ। ਧਰਮ ਤਾਂ ਇਕ ਜਾਗ੍ਰਤੀ ਹੈ, ਜਿਹਦਾ ਅੰਦਰੋਂ ਜਾਗਣਾ ਹੀ ਉਚਿਤ ਹੈ। ਇਹ ਭਾਵਨਾ ਤਾਂ ਹੀ ਜਾਗਦੀ ਹੈ, ਜਦ ਮਨੁੱਖ ਨੂੰ ਇਹਦੀ ਭੁੱਖ ਲਗਦੀ ਹੈ। ਇਹਦਾ ਵੀ ਆਪਣਾ ਵੇਲਾ ਹੁੰਦਾ ਹੈ। ਸਵਾਮੀ ਜੀ ! ਕੀ ਤੁਹਾਨੂੰ ਇਸ ਤਰ੍ਹਾਂ ਨਹੀਂ ਲਗਦਾ ਕਿ ਇਹ ਸਾਰਾ ਕੁਝ ਵਿਦਿਆਰਥੀਆਂ ਉਤੇ ਕੁਵੇਲੇ ਦਾ ਭਾਰ ਲੱਦਣ ਦੇ ਬਰਾਬਰ ਹੈ ?'

ਸਵਾਮੀ ਜੀ ਸੋਚ ਵਿਚ ਪੈ ਗਏ। ਮੈਂ ਫਿਰ ਕਿਹਾ, 'ਮਹਾਰਾਜ ! ਧਰਮ ਇਕ ਸੱਚੀ ਵਸਤੂ ਹੈ। ਉਹ ਮਨੁੱਖ ਦੇ ਜੀਵਨ ਦੇ ਲਈ ਕਿਸ਼ਤੀ ਦੇ ਸਮਾਨ ਹੈ। ਮਨੁੱਖ ਲਈ ਜੀਵਨ ਦਾ ਮਤਲਬ ਸੰਸਾਰ ਸਾਗਰ ਵਿਚੋਂ ਪਾਰ ਹੋਣਾ ਹੈ। ਪਰ ਕੀ ਇਹ ਸੱਚ ਨਹੀਂ ਕੀ ਇਹ ਸਭ ਬਹੁਤ ਔਖਾ ਹੈ। ਸਾਧਾਰਨ ਬੁੱਧੀ ਦੀ ਪਹੁੰਚ ਤੋਂ ਪਰੇ ਹੈ, ਇਸਦੇ ਲਈ ਬਹੁਤ ਜ਼ਿਅਦਾ ਮਿਹਨਤ ਜ਼ਰੂਰੀ ਹੈ।'

ਸਵਾਮੀ ਜੀ ਨੇ ਕਿਹਾ, 'ਹਾਂ, ਇਹ ਗੱਲ ਠੀਕ ਹੈ।' ਪਰ . . . .।'

ਮੈਂ ਟੋਕਦਿਆਂ ਕਿਹਾ, 'ਧਰਮ ਕੋਈ ਗਾਜਰ-ਮੂਲੀ ਨਹੀਂ, ਨਾ ਉਹ ਬਾਜ਼ਾਰੂ ਵਸਤੂ ਹੀ ਹੈ। ਕਿਤਾਬ ਵਿਚ ਛਪੀਆਂ ਹੋਈਆਂ ਗੱਲਾਂ ਹੀ ਧਰਮ ਨਹੀਂ ਹਨ। ਕੀ ਤੁਸੀਂ ਇਹ ਮਹਿਸੂਸ ਨਹੀਂ ਕਰਦੇ ਕਿ ਇਹੋ ਜਿਹੀ ਮਹੱਤਵ ਦੀ ਗੱਲ ਨੂੰ ਤਾਂ ਜ਼ਿਆਦਾ ਤੋਂ ਜ਼ਿਆਦਾ ਗੂੜ੍ਹ ਅਤੇ ਗੁਪਤ ਰਖਣਾ ਚਾਹੀਦਾ ਹੈ ਅਤੇ ਸਖਤ ਮਿਹਨਤ ਦੇ ਬਾਅਦ ਹੀ ਉਹ ਸਾਧਕ ਨੂੰ ਪ੍ਰਾਪਤ ਹੋਣੀ ਚਾਹੀਦੀ ਹੈ ?'

ਸਵਾਮੀ ਜੀ -'ਹਾਂ, ਇਸੇ ਲਈ ਤਾਂ ਸਾਡੇ ਪੂਰਵਜਾਂ ਨੂੰ ਗੁਰੂ ਦੇ ਆਸ਼ਰਮ ਵਿਚ

ਰਹਿਣਾ ਪੈਂਦਾ ਸੀ ਅਤੇ ਧਰਮ ਨੂੰ ਸਮਝਣ ਲਈ ਸਰੀਰ ਨੂੰ ਕਸ਼ਟ ਦੇਣਾ ਪੈਂਦਾ ਸੀ।'

ਮੈਂ ਕਿਹਾ – 'ਪਰ ਅੱਜ ਤਾਂ ਅਸੀਂ ਘਰ-ਘਰ ਅਤੇ ਸਕੂਲ-ਸਕੂਲ ਉਪਦੇਸ਼ ਕਰਕੇ ਲੋਕਾਂ ਵਿਚ ਧਰਮ ਦਾ ਪ੍ਰਸ਼ਾਦ ਵੰਡਣ ਨਿਕਲ ਪਏ ਹਾਂ।'

ਸਵਾਮੀ ਜੀ – 'ਇਹ ਕਲਯੁਗ ਹੈ ਨਾ ? ਅੱਜ ਕੱਲ੍ਹ ਗੁਰੂ ਦੇ ਕੋਲ ਚੇਲੇ ਦੀ ਭਾਵਨਾ ਨਾਲ ਜਾਣ ਵਾਲੇ ਹਨ ਹੀ ਕਿੰਨੇ ?'

ਮੈਂ ਕਿਹਾ – 'ਨਹੀਂ ਹੈ, ਤਾਂ ਨਾ ਹੋਣ। ਧਰਮ ਨੂੰ ਇੰਜ ਵੇਚਣ ਜਾਂ ਭੇਟ ਕਰਨ ਨਾਲ ਕੋਈ ਧਰਮਾਤਮਾ ਨਹੀਂ ਬਣ ਸਕਦਾ।'

ਸਵਾਮੀ ਜੀ – 'ਤਾਂ ਤੁਸੀਂ ਹੀ ਦੱਸੋ ਕਿ ਕੀ ਕੀਤਾ ਜਾਏ ?'

ਮੈਂ ਕਿਹਾ – 'ਮੇਰੀ ਸਮਝ ਵਿਚ ਤਾਂ ਛੋਟੇ ਬੱਚਿਆਂ ਨੂੰ ਧਰਮ ਦਾ ਉਪਦੇਸ਼ ਨਾ ਕਰਨਾ ਹੀ ਚੰਗਾ ਹੈ। ਉਹਨਾਂ ਨੂੰ ਤਾਂ ਇਸ ਵੇਲੇ ਤੰਦਰੁਸਤ ਸਰੀਰ, ਤੰਦਰੁਸਤ ਮਨ, ਨਿਰਮਲ ਬੁੱਧੀ ਅਤੇ ਕਦੇ ਨਾ ਥੱਕਣ ਵਾਲੀ ਕਿਰਿਆ ਸ਼ਕਤੀ ਦੀ ਲੋੜ ਹੈ – ਅਤੇ ਲੋੜ ਹੈ, ਉਹਨਾਂ ਨੂੰ ਹਰ ਤਰ੍ਹਾਂ ਤਾਕਤਵਰ ਬਣਾਉਣ ਦੀ।'

ਸਵਾਮੀ ਜੀ ਨੇ ਕਿਹਾ, 'ਸੱਚ ਹੈ, ਜਿਹੜੇ ਤਾਕਤਵਰ ਹੋਣਗੇ, ਉਹਨਾਂ ਵਿਚ ਆਤਮ ਬਲ ਵੀ ਹੋਵੇਗਾ।'

ਮੈਂ ਕਿਹਾ – 'ਮੇਰਾ ਤਾਂ ਅੱਟਲ ਵਿਸ਼ਵਾਸ ਹੈ ਕਿ ਸਮਾਂ ਆਉਣ ਤੇ ਮਨੁੱਖ ਵਿਚ ਜਵਾਨੀ ਅਤੇ ਬੁਢਾਪੇ ਦੀ ਤਰ੍ਹਾਂ ਧਰਮ-ਜਿਗਿਆਸਾ ਦਾ ਵੀ ਆਪਣੇ ਆਪ ਵਿਕਾਸ ਹੋ ਜਾਂਦਾ ਹੈ। ਕੁਵੇਲੇ ਦੇ ਗ੍ਰਿਹਸਥ ਆਸ਼ਰਮ ਦੀ ਤਰ੍ਹਾਂ ਕੁਵੇਲੇ ਦਾ ਇਹ ਧਰਮ-ਪਰਿਚਯ ਵੀ ਮੈਨੂੰ ਕੋਈ ਖਾਸ ਮਹੱਤਵਪੂਰਨ ਨਹੀਂ ਲਗਦਾ। ਬਚਪਨ ਤੋਂ ਹੀ ਧਰਮ ਦੀ ਰੋਜ਼ ਦੀ ਚਰਚਾ ਦਾ ਅਤੇ ਸਲੋਕ-ਪਾਠ ਦਾ ਵਿਸ਼ੇ ਬਣਾਉਣ ਨਾਲ ਤਾਂ ਉਲਟੇ ਉਹਦੇ ਵਿਸ਼ੇ ਦੀ ਸੱਚੀ ਜਿਗਿਆਸਾ ਹੀ ਠੰਢੀ ਪੈ ਜਾਂਦੀ ਹੈ। ਧਾਰਮਿਕ ਕੰਮਾਂ ਦਾ ਵੀ ਆਪਣਾ ਮਹੱਤਵ ਹੈ, ਪਰ ਇਹ ਜ਼ਰੂਰੀ ਨਹੀਂ ਕਿ ਉਹਨਾਂ ਨੂੰ ਇੰਨਾ ਮਹੱਤਵ ਦੇ ਦਿਤਾ ਜਾਵੇ ਕਿ ਉਹਨਾਂ ਦੇ ਕਾਰਣ ਮਨੁੱਖ ਦਾ ਵਿਕਾਸ ਹੀ ਰੁਕ ਜਾਏ ਅਤੇ ਮਨੁੱਖ ਜੜ੍ਹਵਤ ਬਣ ਜਾਵੇ।'

ਸਵਾਮੀ ਜੀ – 'ਤੁਸੀਂ ਸੱਚ ਆਖਦੇ ਹੋ। ਮੇਰਾ ਵੀ ਕੁਝ ਇੰਜ ਦਾ ਹੀ ਵਿਸ਼ਵਾਸ ਹੈ। ਇੰਨੇ ਦਿਨਾਂ ਦੇ ਅਨੁਭਵ ਦੇ ਬਾਅਦ ਮੈਂ ਇਹ ਤਾਂ ਮਹਿਸੂਸ ਕਰ ਹੀ ਰਿਹਾ ਸੀ ਕਿ ਰੋਜ਼ ਦੇ ਇਸ ਪ੍ਰਵਚਨ ਨਾਲ ਥੋੜ੍ਹੇ ਹੀ ਸਮੇਂ ਵਿਚ ਵਿਦਿਆਰਥੀ ਅਜਿਹੇ ਵਿਸ਼ਿਆਂ ਤੋਂ ਉਕਤਾ ਜਾਣਗੇ। ਮੈਂ ਹੁਣ ਇਹ ਵੀ ਮੰਨਣ ਲੱਗਾ ਹਾਂ ਕਿ ਸਾਨੂੰ ਕਿਸੇ ਦੂਸਰੇ ਢੰਗ ਨਾਲ ਉਹਨਾਂ ਨੂੰ ਧਾਰਮਿਕ ਸਿੱਖਿਆ ਦੇਣੀ ਚਾਹੀਦੀ ਹੈ।'

ਮੈਂ ਕਿਹਾ – 'ਮਾਫ਼ ਕਰਨਾ, ਸਵਾਮੀ ਜੀ ! ਮੈਂ ਤਾਂ ਇਹ ਕਹਿੰਦਾ ਹਾਂ ਕਿ ਅਸੀਂ ਧਰਮ ਨੂੰ ਜੀਵਨ ਵਿਚ ਉਤਾਰਨ ਦੀ ਕੋਸ਼ਿਸ਼ ਕਰੀਏ। ਮਾਤਾ ਪਿਤਾ ਵੀ ਕੋਸ਼ਿਸ਼ ਕਰਨ ਅਤੇ ਅਧਿਆਪਕ ਵੀ ਕੋਸ਼ਿਸ਼ ਕਰਨ। ਪਾਠ ਪੁਸਤਕਾਂ ਵਿਚ ਦੂਜੀਆਂ ਕਹਾਣੀਆਂ ਦੇ ਨਾਲ ਧਾਰਮਿਕ ਪੁਰਖਾਂ ਅਤੇ ਪ੍ਰਸੰਗਾਂ ਦੀਆਂ ਕਹਾਣੀਆਂ ਵੀ ਦਿੱਤੀਆਂ ਜਾ ਸਕਦੀਆਂ ਹਨ। ਵੇਲਾ ਆਉਣ ਤੇ ਬੱਚਿਆਂ ਨੂੰ ਦੂਜੀਆਂ ਕਹਾਣੀਆਂ ਵਾਂਗ ਪੁਰਾਣ

ਅਤੇ ਉਪਨਿਸ਼ਦ ਦੀਆਂ ਕਹਾਣੀਆਂ ਵੀ ਸੁਣਾਈਆਂ ਜਾ ਸਕਦੀਆਂ ਹਨ। ਜਿਸ ਤਰ੍ਹਾਂ ਅਸੀਂ ਇਤਿਹਾਸਿਕ ਪੁਰਸ਼ਾਂ ਦੀਆਂ ਕਹਾਣੀਆਂ ਸੁਣਾਉਂਦੇ ਹਾਂ, ਉਸੇ ਤਰ੍ਹਾਂ ਬੱਚਿਆਂ ਨੂੰ ਧਰਮਾਤਮਾ ਪੁਰਸ਼ਾਂ ਦੀਆਂ ਕਹਾਣੀਆਂ ਵੀ ਸੁਣਾ ਸਕਦੇ ਹਾਂ। ਬਾਲਕਾਂ ਦੇ ਲਈ ਸ਼ੁਰੂ ਦੇ ਸਾਲਾਂ ਵਿਚ ਏਨੀ ਤਿਆਰੀ ਕਾਫੀ ਹੈ। ਕਰਮਕਾਂਡ ਅਤੇ ਸਲੋਕ-ਪਾਠ, ਧਰਮ-ਸਿੱਖਿਆ ਅਤੇ ਧਾਰਮਿਕ ਕਿਤਾਬਾਂ ਦੇ ਅਭਿਆਸ ਨੂੰ ਅਸੀਂ ਭਵਿੱਖ ਲਈ ਛੱਡ ਸਕਦੇ ਹਾਂ।'

ਸਵਾਮੀ ਜੀ ਨੇ ਕਿਹਾ, 'ਇਸ ਹਾਲਤ ਵਿਚ ਤੁਸੀਂ ਮੈਨੂੰ ਕੀ ਕੰਮ ਦਿਓਗੇ ?'

ਮੈਂ ਕਿਹਾ, "ਬੱਚਿਆਂ ਦੀ ਸਿੱਖਿਆ ਦਾ। ਤੁਸੀਂ ਵੀ ਮੇਰੇ ਵਾਂਗ ਉਹਨਾਂ ਨੂੰ ਪੜ੍ਹਾਉਣ ਬੈਠੋ।'

ਸਵਾਮੀ ਜੀ ਨੇ ਕਿਹਾ, 'ਸਵਾਮੀ ਬਣ ਕੇ ਹੁਣ ਮੈਂ ਅਧਿਆਪਕ ਦਾ ਕੰਮ ਕਰਾਂ ?"

ਮੈਂ ਕਿਹਾ, 'ਇਹੀ ਤਾਂ ਤੁਹਾਡਾ ਕੰਮ ਹੈ ਮਹਾਰਾਜ ! ਤੁਸੀਂ ਲੋਕ ਬੱਚਿਆਂ ਦੀ ਸਿੱਖਿਆ ਦਾ ਕੰਮ ਸੰਭਾਲ ਲਓ, ਤਾਂ ਚੰਗੇ ਮਾਸਟਰਾਂ ਦੀ ਕਮੀ ਦੂਰ ਹੋ ਜਾਏ ਅਤੇ ਇਸ ਦਿਸ਼ਾ ਵਿਚ ਸੱਚਾ ਕੰਮ ਹੋਣ ਲੱਗੇ।'

ਸਵਾਮੀ ਜੀ ਨੇ ਹੱਸਦੇ ਹੱਸਦੇ ਹੱਥ-ਮੂੰਹ ਧੋਤਾ।

ਉਸ ਦਿਨ ਤੋਂ ਸਵਾਮੀ ਜੀ ਦੀ ਅਤੇ ਮੇਰੀ ਪਹਿਚਾਣ ਬਹੁਤ ਵਧ ਗਈ ਹੈ। ਅੱਜ ਕੱਲ੍ਹ ਉਹ ਮੈਨੂੰ ਨਵੀਂ ਸਿੱਖਿਆ ਨੀਤੀ ਦਾ ਅਧਿਐਨ ਕਰਾ ਰਹੇ ਹਨ ਅਤੇ ਮੈਂ ਉਹਨਾਂ ਦੀ ਮਦਦ ਨਾਲ ਧਰਮ-ਗ੍ਰੰਥਾਂ ਦਾ ਅਭਿਆਸ ਕਰਨ ਲੱਗਾ ਹਾਂ।

ਸਮਾਂ ਤੇਜ਼ੀ ਨਾਲ ਬੀਤ ਰਿਹਾ ਸੀ ਅਤੇ ਸਾਲ ਦੇ ਅਖ਼ੀਰ ਤੱਕ ਮੇਰਾ ਪਾਠਕਰਮ ਤਾਂ ਅਸਾਧਾਰਨ ਸਫਲਤਾ ਦੇ ਨਾਲ ਪੂਰਾ ਹੋਣਾ ਹੀ ਚਾਹੀਦਾ ਸੀ। ਇਸੇ ਵਿਚ ਤਾਂ ਮੇਰੇ ਪ੍ਰਯੋਗਾਂ ਦੀ ਵਿਸ਼ੇਸ਼ਤਾ ਸੀ।

ਮੈਂ ਸੋਚਿਆ, ਹੁਣ ਮੈਂ ਇਹਨਾਂ ਨੂੰ ਇਤਿਹਾਸ ਪੜ੍ਹਾਉਣਾ ਸ਼ੁਰੂ ਕਰਾਂ।

## 7

ਮੈਂ ਇਤਿਹਾਸ ਦੀਆਂ ਪਾਠ ਪੁਸਤਕਾਂ ਦੇਖੀਆਂ, ਪਰ ਉਹਨਾਂ ਨਾਲ ਮੈਨੂੰ ਤਸੱਲੀ ਨਾ ਹੋਈ। ਇਕ ਵਿਚ ਘਟਨਾਵਾਂ ਦਾ ਗਲਤ ਵਰਣਨ ਸੀ। ਦੂਜੀ ਵਿਚ ਦ੍ਰਿਸ਼ਟੀਕੋਣ ਪੁਰਾਣਾ ਸੀ। ਤੀਜੀ ਨਿਰੇ ਵਪਾਰਕ ਨਜ਼ਰੀਏ ਨਾਲ ਲਿਖੀ ਗਈ ਸੀ। ਚੌਥੀ ਦੀ ਸ਼ੈਲੀ ਦੋਸ਼-ਪੂਰਣ ਸੀ। ਅਤੇ ਜਿਹੜੀਆਂ ਸਾਰਿਆਂ ਤੋਂ ਜ਼ਿਆਦਾ ਚੰਗੀਆਂ ਕਿਤਾਬਾਂ ਸਨ, ਉਹ ਛੋਟੇ ਵਿਦਿਆਰਥੀਆਂ ਲਈ ਬਿਲਕੁਲ ਬੇਕਾਰ ਸਨ।

ਮੈਂ ਸੋਚਿਆ, ਕਿ ਇਨ੍ਹਾਂ ਪੁਸਤਕਾਂ ਨਾਲ ਤਾਂ ਕੰਮ ਨਹੀਂ ਚਲਣਾ। ਇਸ ਲਈ ਕੀ ਕਰਾਂ ? ਜੇਕਰ ਕਹਾਣੀਆਂ ਦੇ ਸਹਾਰੇ ਇਹਨਾਂ ਨੂੰ ਇਤਿਹਾਸ ਪੜ੍ਹਾਵਾਂ ਤਾਂ ਕਿਸ

ਤਰ੍ਹਾਂ ਰਹੇਗਾ ?

ਵਿਦਿਆਰਥੀਆਂ ਨੂੰ ਕਹਾਣੀਆਂ ਸੁਣਨ ਦਾ ਸ਼ੌਕ ਤਾਂ ਸੀ ਹੀ। ਪਰ ਹੁਣ ਤੱਕ ਮੈਂ ਉਹਨਾਂ ਨੂੰ ਦੂਜੀ ਤਰ੍ਹਾਂ ਦੀਆਂ ਕਹਾਣੀਆਂ ਸੁਣਾਈਆਂ ਸਨ – ਅੱਧੀਆਂ ਸੱਚੀਆਂ ਅਤੇ ਅੱਧੀਆਂ ਕਾਲਪਨਿਕ। ਗੱਪਾਂ ਅਤੇ ਪਰੀਆਂ ਦਾ ਸੰਸਾਰ। ਇਤਿਹਾਸ ਦੀਆਂ ਕਹਾਣੀਆਂ ਵਿਚ ਇੰਜ ਦੀ ਤਾਂ ਕੋਈ ਗੱਲ ਆਉਂਦੀ ਨਹੀਂ ਸੀ। ਫਿਰ ਵੀ ਮੈਂ ਇਕ ਕਹਾਣੀ ਸ਼ੁਰੂ ਕੀਤੀ। ਰੁੱਖੀਆਂ ਰੁੱਖੀਆਂ ਇਤਿਹਾਸਿਕ ਘਟਨਾਵਾਂ ਨੂੰ ਜੋੜ ਕੇ ਮੈਂ ਕਹਾਣੀ ਕਹਿਣ ਲੱਗਾ, ਪਰ ਥੋੜ੍ਹੀ ਹੀ ਦੇਰ ਵਿਚ ਮੁੰਡੇ ਘਬਰਾ ਗਏ।

ਬੋਲੇ – 'ਭਾਈ ਜੀ, ਇਹ ਤਾਂ ਕਹਾਣੀ ਨਹੀਂ ਹੈ।'

'ਜੀ, ਅਜਿਹੀ ਕਹਾਣੀ ਅਸੀਂ ਨਹੀਂ ਸੁਣਾਂਗੇ।'

'ਜਿਸ ਤਰ੍ਹਾਂ ਦੀ ਕੱਲ੍ਹ ਸੁਣਾਈ ਸੀ, ਉਸੇ ਤਰ੍ਹਾਂ ਦੀ ਸੁਣਾਓ।'

'ਚਲੋ ਨਾ ਸਾਹਿਬ, ਖੇਡਣ ਚਲੀਏ ?'

'ਜੀ, ਅਸੀਂ ਤਾਂ ਗੀਤ ਗਾਵਾਂਗੇ।'

ਮੈਂ ਸੋਚਿਆ, ਇਸ ਵਾਰ ਤਾਂ ਮੈਂ ਪੂਰਾ ਅਸਫਲ ਰਿਹਾ ਹਾਂ।

ਵਿਦਿਆਰਥੀਆਂ ਨੇ ਮੈਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਅਤੇ ਹੌਲੀ ਜਿਹੀ ਮੇਰਾ ਹੱਥ ਖਿਚ ਕੇ ਉਹ ਮੈਨੂੰ ਖੁੱਲ੍ਹੇ ਮੈਦਾਨ ਵਿਚ ਲੈ ਗਏ।

ਮੈਂ ਰਾਤੀਂ ਘਰ ਗਿਆ ਅਤੇ ਸੋਚਣ ਲੱਗਾ, ਸੰਪੂਰਨ ਇਤਿਹਾਸਿਕ ਸੱਚ ਕਹਿਣ ਨਾਲ ਤਾਂ ਕੰਮ ਨਹੀਂ ਚਲੇਗਾ। ਇਤਿਹਾਸਿਕ ਘਟਨਾਵਾਂ ਨੂੰ ਪ੍ਰਤੱਖ ਦੇਖ ਕੇ ਲਿਖਦਾ ਵੀ ਕੌਣ ਹੈ ? ਸ਼ਾਇਦ ਕਹਾਣੀ ਦੇ ਰੂਪ ਵਿਚ ਹੀ ਇਤਿਹਾਸ ਦਿਲਚਸਪ ਬਣੇ, ਅਤੇ ਕਹਾਣੀ ਵਿਚ ਕਹਾਣੀ ਜ਼ਰੂਰ ਹੋਣੀ ਚਾਹੀਦੀ ਹੈ। ਇਸ ਲਈ ਮੂਲ ਘਟਨਾ ਦੇ ਨੇੜੇ ਤੇੜੇ ਕਲਪਿਤ ਘਟਨਾਵਾਂ ਨੂੰ ਸਜਾ ਕੇ ਇਤਿਹਾਸ ਪੜ੍ਹਾਵਾਂ, ਤਾਂ ਠੀਕ ਹੋਵੇਗਾ।

ਦੂਜੇ ਦਿਨ ਮੈਂ ਕਹਾਣੀ ਸ਼ੁਰੂ ਕੀਤੀ – 'ਇਕ ਵੱਡਾ ਜੰਗਲ ਸੀ। ਭੀਲਾਂ ਦੀ ਉਥੇ ਬਸਤੀ ਸੀ। ਉਨ੍ਹਾਂ ਦੇ ਰਹਿਣ ਦਾ ਢੰਗ ਬੜਾ ਅਜੀਬ ਸੀ। ਤੀਰਅੰਦਾਜ਼ ਉਹ ਅਜਿਹੇ ਸਨ ਕਿ ਉੱਡਦੇ ਪੰਛੀ ਨੂੰ ਨਿਸ਼ਾਨਾ ਬਣਾ ਲੈਂਦੇ। ਉਸ ਜੰਗਲ ਵਿਚ ਇਕ ਝੌਂਪੜੀ ਸੀ।'

ਵਿਦਿਆਰਥੀ ਤਤਕਾਲ ਕਹਾਣੀ ਦੇ ਜਾਦੂ ਵਿਚ ਫਸ ਗਏ ਅਤੇ ਧਿਆਨ ਨਾਲ ਸੁਣਨ ਲੱਗੇ। ਮੈਂ ਕਹਾਣੀ ਤਾਂ ਵੀਰ ਵਣ-ਰਾਜ ਦੀ ਸ਼ੁਰੂ ਕੀਤੀ ਸੀ, ਪਰ ਘਟਨਾਵਾਂ ਨੂੰ ਬਹੁਤ ਦਿਲਚਸਪ ਬਣਾ ਦਿਤਾ ਸੀ।

ਉਸ ਦਿਨ ਕਹਾਣੀ ਅਧੂਰੀ ਰਹੀ।

ਦੂਜੇ ਦਿਨ ਵਿਦਿਆਰਥੀਆਂ ਨੇ ਦੂਜਾ ਕੰਮ ਹੋਣ ਹੀ ਨਹੀਂ ਦਿਤਾ।

'ਬਸ, ਵਣ-ਰਾਜ, ਵਣ-ਰਾਜ, ।' ਉਹ ਸਾਰੇ ਕਹਿਣ ਲੱਗੇ।

ਮੈਂ ਵਣ-ਰਾਜ ਦੀ ਕਹਾਣੀ ਪੂਰੀ ਕੀਤੀ। ਫਿਰ ਥੋੜ੍ਹਾ ਡਰਦੇ ਡਰਦੇ ਉਹਨਾਂ ਤੋਂ ਪੁੱਛਿਆ, 'ਜਿਹਨਾਂ ਨੇ ਇਹ ਕਹਾਣੀ ਦੁਬਾਰਾ ਸੁਣਨੀ ਹੈ, ਉਹ ਖੜੇ ਹੋ ਜਾਣ।'

ਇਕ-ਦੋ ਨਹੀਂ, ਬਲਕਿ ਸਾਰੇ ਵਿਦਿਆਰਥੀ ਖੜੇ ਹੋ ਗਏ।

ਦੂਜੇ ਦਿਨ ਵੀ ਉਹੀ ਕਹਾਣੀ ਚਲੀ। ਇਹ ਸਿਲਸਿਲਾ ਤੀਜੇ ਦਿਨ, ਚੌਥੇ ਦਿਨ ਅਤੇ ਪੰਜਵੇਂ ਦਿਨ ਵੀ ਚਲਦਾ ਰਿਹਾ। ਵਿਦਿਆਰਥੀਆਂ ਵਿਚੋਂ ਕੋਈ ਖੇਡਣ ਅਤੇ ਗਾਉਣ ਦਾ ਨਾਂ ਵੀ ਨਹੀਂ ਸੀ ਲੈ ਰਿਹਾ।

ਮੈਂ ਵੀ ਦੇਖ ਰਿਹਾ ਸੀ ਕਿ ਉਹਨਾਂ ਦੀ ਇਹ ਬੇਨਤੀ ਕਦ ਤੱਕ ਟਿਕਦੀ ਹੈ।

ਇਕ ਦਿਨ ਕਿਸੇ ਨੇ ਵੱਡੇ ਸਾਹਿਬ ਦੇ ਕੰਨ ਭਰ ਦਿਤੇ, 'ਜੀ, ਇਸ ਪ੍ਰਯੋਗ ਦੀ ਸਫਲਤਾ-ਅਸਫਲਤਾ ਦਾ ਨਿਰਣਾ ਤਾਂ ਵੇਲਾ ਆਉਣ ਤੇ ਹੀ ਹੋ ਸਕੇਗਾ। ਅਤੇ ਤਦ ਹਤਾਸ਼ ਹੋ ਕੇ ਅਧਿਆਪਕ ਨੂੰ ਕਹਿਣਾ ਕਿ ਅਜੇ ਕੁਝ ਵੀ ਨਹੀਂ ਹੋਇਆ। ਤਦ ਤੱਕ ਇਹਨਾਂ ਲੜਕਿਆਂ ਦਾ ਇਕ ਸਾਲ ਫਜ਼ੂਲ ਹੀ ਬੀਤ ਜਾਏਗਾ।'

ਮੈਨੂੰ ਇਹਦੀ ਜ਼ਰਾ ਵੀ ਹੈਰਾਨੀ ਨਹੀਂ ਸੀ। ਜਿਨ੍ਹਾਂ ਨੇ ਮੇਰੀ ਸ਼ਿਕਾਇਤ ਕੀਤੀ ਸੀ, ਉਹਨਾਂ ਨੂੰ ਮੈਂ ਜਾਣਦਾ ਸੀ। ਮੇਰੇ ਵਿਦਿਆਰਥੀਆਂ ਨੂੰ ਰੋਜ਼ ਕਹਾਣੀਆਂ ਸੁਣਨ ਨੂੰ ਮਿਲਦੀਆਂ ਸਨ ਅਤੇ ਉਹ ਮੇਰੇ ਤੋਂ ਖੁਸ਼ ਰਹਿੰਦੇ ਸਨ। ਦੂਜੇ ਅਧਿਆਪਕਾਂ ਦੇ ਵਿਦਿਆਰਥੀ ਜਮਾਤ ਵਿਚ ਆਪਣਾ ਅਸੰਤੋਸ਼ ਪ੍ਰਗਟ ਕਰਦੇ ਸਨ। ਉਹ ਕਹਾਣੀ ਸੁਣਨਾ ਚਾਹੁੰਦੇ, ਪੜ੍ਹਨ ਵੱਲ ਧਿਆਨ ਨਾ ਦੇਂਦੇ ਅਤੇ ਸ਼ੋਰ ਮਚਾਉਂਦੇ। ਇਹੀ ਕਾਰਣ ਸੀ ਕਿ ਦੂਜੇ ਮਾਸਟਰ ਮੇਰੇ ਤੋਂ ਚਿੜਦੇ ਸਨ।

ਮੈਂ ਕਹਿੰਦਾ – 'ਭਾਈ, ਤੁਸੀਂ ਆਪਣੇ ਰਾਹੇ ਜਾਓ, ਮੈਂ ਆਪਣੇ ਪ੍ਰਯੋਗ ਕਰਦਾ ਹਾਂ। ਮੇਰੇ ਦਿਲ ਵਿਚ ਹਿੰਮਤ ਹੈ। ਮੈਨੂੰ ਵੀ ਚਿੰਤਾ ਤਾਂ ਹੈ ਕਿ ਮੁੰਡਿਆਂ ਦਾ ਨੁਕਸਾਨ ਨਾ ਹੋਵੇ, ਅਤੇ ਇਹਦੇ ਲਈ ਮੈਂ ਮਿਹਨਤ ਵੀ ਕਰ ਰਿਹਾ ਹਾਂ। ਪਰ ਮੇਰਾ ਆਪਣਾ ਢੰਗ ਹੈ ਅਤੇ ਤੁਹਾਡਾ ਆਪਣਾ ਤਰੀਕਾ ਹੈ। ਤੁਸੀਂ ਲੋਕ ਚਾਹੋ ਤਾਂ ਮੈਂ ਆਪਣੀ ਜਮਾਤ ਨੂੰ ਇਥੋਂ ਦੂਰ ਹਟਾ ਸਕਦਾ ਹਾਂ।'

ਇਕ ਦਿਨ ਸਾਡੇ ਸਾਹਿਬ ਮੇਰੀ ਜਮਾਤ ਦੇਖਣ ਆਏ। ਉਂਜ ਤਾਂ ਉਹ ਭਲੇ ਆਦਮੀ ਸਨ, ਪਰ ਪ੍ਰੋਗਰਾਮ ਵਿਚ ਸਾਰਾ ਸਮਾਂ ਕਹਾਣੀ ਦਾ ਦੇਖ ਕੇ ਉਹ ਵੀ ਹੈਰਾਨ ਰਹਿ ਗਏ। ਮੈਨੂੰ ਕਹਿਣ ਲੱਗੇ, ਇਹ ਲੋਕ ਇਸ ਤਰ੍ਹਾਂ ਇਤਿਹਾਸ ਕਿਵੇਂ ਸਿੱਖਣਗੇ ? ਜਦ ਤੱਕ ਕਹਾਣੀ ਕਹੋਗੇ, ਤਦ ਤੱਕ ਠੀਕ ਹੈ। ਬਾਅਦ ਵਿਚ ਤਾਂ ਇਸ ਕੰਨ ਨਾਲ ਸੁਣਨਗੇ ਅਤੇ ਉਸ ਕੰਨ ਤੋਂ ਕੱਢ ਦੇਣਗੇ। ਇਸ ਤਰ੍ਹਾਂ ਇਹ ਕੀ ਪੜ੍ਹਣਗੇ ਅਤੇ ਕੀ ਯਾਦ ਕਰਨਗੇ ?'

ਮੈਨੂੰ ਵੀ ਉਹਨਾਂ ਦੀ ਇਹ ਗੱਲ ਕੁਝ ਜਚੀ। ਮੈਂ ਸੋਚਿਆ – ਆਖਰ ਕਹਾਣੀ ਦੀ ਮੁੱਖ ਕਥਾ ਵਿਦਿਆਰਥੀ ਨੂੰ ਯਾਦ ਰਹਿਣੀ ਚਾਹੀਦੀ ਹੈ, ਨਹੀਂ ਤਾਂ ਇਤਿਹਾਸ ਦੀ ਪ੍ਰੀਖਿਆ ਵਿਚ ਉਹ ਅਸਫਲ ਰਹਿਣਗੇ। ਮੇਰੇ ਜ਼ੁੰਮੇ ਪ੍ਰੀਖਿਆ ਦਾ ਬੰਧਨ ਤਾਂ ਸੀ ਹੀ।

ਦੂਜੇ ਦਿਨ ਮੈਂ ਇਕ ਪ੍ਰਯੋਗ ਕੀਤਾ। ਜਮਾਤ ਵਿਚ ਵਣ-ਰਾਜ ਦੀ ਕਹਾਣੀ ਤੀਸਰੀ ਵਾਰ ਚਲ ਰਹੀ ਸੀ। ਮੈਂ ਉਸਨੂੰ ਥੋੜ੍ਹੇ ਹੇਰ ਫੇਰ ਦੇ ਨਾਲ ਕਹਿਣ ਲੱਗਾ। ਇਕਦਮ ਮੁੰਡਿਆਂ ਨੇ ਮੈਨੂੰ ਫੜਿਆ ਤੇ ਕਿਹਾ, "ਜੀ ! ਤੁਸੀਂ ਇਹ ਕੀ ਕਹਿੰਦੇ ਹੋ ? ਪਹਿਲਾਂ ਤਾਂ ਤੁਸੀਂ ਇਕ ਹਜ਼ਾਰ ਘੋੜੇ ਦੱਸੇ ਸੀ, ਹੁਣ ਪੰਜਾਹ ਹੀ ਕਿਉਂ ਕਹਿ ਰਹੇ

ਹੋ ? ਅਤੇ ਪਹਿਲਾਂ ਤਾਂ ਝੌਂਪੜੀ ਨਦੀ ਕਿਨਾਰੇ ਸੀ।

ਮੈਂ ਮਨ ਵਿਚ ਕਿਹਾ, ਇਨ੍ਹਾਂ ਲੋਕਾਂ ਨੇ ਕਹਾਣੀ ਨੂੰ ਸਮਝਿਆ ਅਤੇ ਹਜ਼ਮ ਤਾਂ ਕੀਤਾ ਹੈ। ਮੇਰੀ ਹਿੰਮਤ ਵਧੀ। ਮੈਂ ਸੋਚਿਆ, ਹੁਣ ਇਹ ਭੁਲਣਗੇ ਤਾਂ ਨਹੀਂ।

ਪਰ ਵਧਾ-ਚੜ੍ਹਾ ਕੇ ਸੁਣਾਈ ਮੇਰੀ ਕਹਾਣੀ ਇਤਿਹਾਸ ਦੀ ਪ੍ਰੀਖਿਆ ਲੈਣ ਵਾਲੇ ਲਈ ਕਿਸ ਕੰਮ ਦੀ ? ਮੈਂ ਸੋਚਿਆ, ਮੈਨੂੰ ਇਹ ਕਹਾਣੀਆਂ ਨਿਗਰਾਨ ਦੀ ਦੂਰਬੀਨ ਵਿਚ ਲਿਆਉਣੀਆਂ ਚਾਹੀਦੀਆਂ ਹਨ।

ਆਪਣੀਆਂ ਕਹੀਆਂ ਹੋਈਆਂ ਸਾਰੀਆਂ ਕਹਾਣੀਆਂ ਮੈਂ ਲਿਖ ਦਿਤੀਆਂ ਅਤੇ ਵਿਦਿਆਰਥੀਆਂ ਨੂੰ ਉਹਨਾਂ ਨੂੰ ਪੜ੍ਹ ਲੈਣ ਨੂੰ ਕਿਹਾ। ਕਹਾਣੀਆਂ ਦੇ ਸੰਖੇਪ ਹੋ ਸਕਣ ਵਾਲੇ ਭਾਗ ਨੂੰ ਮੈਂ ਸੰਖੇਪ ਕਰ ਦਿਤਾ। ਕਿਧਰੇ ਕਿਧਰੇ ਸਥਾਨ ਅਤੇ ਕਾਲ ਦੀ ਵੀ ਸਹੀ ਜਾਣਕਾਰੀ ਦੇ ਦਿਤੀ। ਕਹਾਣੀ ਦੀ ਕਥਨ-ਸ਼ੈਲੀ ਅਤੇ ਲੇਖਣ-ਸ਼ੈਲੀ ਵਿਚ ਸੁਭਾਵਿਕ ਭੇਦ ਹੁੰਦਾ ਹੀ ਹੈ। ਇਸ ਭੇਦ ਨੂੰ ਮੈਂ ਸਮਝਿਆ ਅਤੇ ਉਸੇ ਢੰਗ ਨਾਲ ਕਹਾਣੀਆਂ ਲਿਖੀਆਂ। ਵਿਦਿਆਰਥੀਆਂ ਨੂੰ ਮੇਰੀਆਂ ਇਹ ਕਹਾਣੀਆਂ ਪੜ੍ਹਨ ਵਿਚ ਬੜਾ ਮਜ਼ਾ ਆਇਆ। ਮੈਂ ਕਈ ਵਾਰ ਉਨ੍ਹਾਂ ਨੂੰ ਇਹ ਪੜ੍ਹਦਿਆਂ ਦੇਖਿਆ।

ਹੁਣ ਤੱਕ ਮੈਨੂੰ ਵਿਸ਼ਵਾਸ ਨਹੀਂ ਹੁੰਦਾ ਸੀ ਕਿ ਇਸ ਬਾਰੇ ਪ੍ਰਸ਼ਨ ਪੁੱਛਣ ਤੇ ਵਿਦਿਆਰਥੀ ਮੈਨੂੰ ਸਹੀ ਉਤਰ ਦੇਣਗੇ।

ਇਕ ਦਿਨ ਮੈਂ ਇਕ ਕਹਾਣੀ ਨੂੰ ਸੂਤਰ ਰੂਪ ਵਿਚ ਲਿਖਿਆ। ਇਕ ਇਕ ਵਾਕ ਵਿਚ ਇਕ ਇਕ ਘਟਨਾ ਪਰੋ ਦਿਤੀ ਅਤੇ ਕਹਾਣੀ ਦੀ ਉਹ ਰੂਪ-ਰੇਖਾ ਵਿਦਿਆਰਥੀਆਂ ਨੂੰ ਪੜ੍ਹਨ ਲਈ ਦਿਤੀ।

ਵਿਦਿਆਰਥੀ ਉਸ ਨੂੰ ਪੜ੍ਹ ਗਏ। ਪੜ੍ਹਦੇ-ਪੜ੍ਹਦੇ ਉਹਨਾਂ ਨੂੰ ਆਪਣੀ ਸੁਣੀ ਹੋਈ ਕਹਾਣੀ ਯਾਦ ਆਉਣ ਲਗੀ। ਫਿਰ ਇਕ ਦਿਨ ਮੈਂ ਹਿੰਮਤ ਕਰਕੇ ਕਹਾਣੀ ਦੀਆਂ ਘਟਨਾਵਾਂ ਪ੍ਰਸ਼ਨ ਉਤਰ ਦੁਆਰਾ ਵਿਦਿਆਰਥੀਆਂ ਤੋਂ ਪੁੱਛਣੀਆਂ ਸ਼ੁਰੂ ਕੀਤੀਆਂ। ਮੇਰੀ ਹੈਰਾਨੀ ਦੀ ਹੱਦ ਨਾ ਰਹੀ। ਮੇਰੇ ਸਵਾਲਾਂ ਦਾ ਜਵਾਬ ਉਹ ਤੁਰੰਤ ਦੇਣ ਲਗੇ। ਮੈਨੂੰ ਵਿਸ਼ਵਾਸ ਹੋ ਗਿਆ ਕਿ ਹੁਣ ਉਹ ਨਾ ਸਿਰਫ ਪ੍ਰੀਖਿਆ ਵਿਚ ਪਾਸ ਹੋਣਗੇ ਬਲਕਿ ਪ੍ਰੀਖਿਆ ਦੇ ਬਾਅਦ ਵੀ ਉਹਨਾਂ ਨੂੰ ਇਤਿਹਾਸ ਯਾਦ ਰਹੇਗਾ।

ਕੁਝ ਦਿਨਾਂ ਬਾਅਦ ਮੈਂ ਪ੍ਰਯੋਗ ਦੀ ਦ੍ਰਿਸ਼ਟੀ ਨਾਲ ਅਧਿਕਾਰੀ ਨੂੰ ਆਪਣੀ ਜਮਾਤ ਵਿਚ ਬੁਲਾਇਆ ਅਤੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਇਤਿਹਾਸ ਵਿਚ ਵਿਦਿਆਰਥੀਆਂ ਦੀ ਪ੍ਰੀਖਿਆ ਲੈਣ।

ਪ੍ਰੀਖਿਆ ਦੇ ਬਾਅਦ ਖ਼ੁਸ਼ ਹੋ ਕੇ ਉਹਨਾਂ ਨੇ ਕਿਹਾ, 'ਦੂਜੀਆਂ ਜਮਾਤਾਂ ਵਿਚ ਵੀ ਇਸੇ ਤਰੀਕੇ ਨਾਲ ਇਤਿਹਾਸ ਪੜ੍ਹਾਇਆ ਜਾਣਾ ਚਾਹੀਦਾ ਹੈ।'

ਮੈਨੂੰ ਉਸ ਦੇ ਇਨ੍ਹਾਂ ਸ਼ਬਦਾਂ ਨਾਲ ਬੜੀ ਤਸੱਲੀ ਹੋਈ।

ਪਰ ਹਾਲੇ ਤਾਂ ਬਹੁਤ ਕੁਝ ਬਾਕੀ ਸੀ। ਚਾਰ ਮਹੀਨੇ ਬੀਤ ਚੁੱਕੇ ਸਨ। ਫਿਰ ਵੀ ਜਿਹੜੀ ਸਫਲਤਾ ਮੈਨੂੰ ਮਿਲੀ ਸੀ, ਉਸ ਨਾਲ ਮੇਰਾ ਹੌਸਲਾ ਵਧ ਰਿਹਾ ਸੀ।

# ਤੀਜਾ ਭਾਗ

## ਛੇ ਮਹੀਨਿਆਂ ਦੇ ਅੰਤ ਵਿਚ

### 1

ਹਰ ਸਾਲ ਵਾਂਗ ਇਸ ਸਾਲ ਵੀ ਸਾਡੇ ਸਕੂਲ ਨੇ ਬਹੁਤ ਪਹਿਲੇ ਤੋਂ ਹੀ ਤਿਆਰੀਆਂ ਸ਼ੁਰੂ ਕਰ ਦਿਤੀਆਂ ਸਨ। ਨਿਰਦੇਸ਼ਕ ਆਉਣ ਵਾਲੇ ਸਨ। ਉਹ ਜਦ ਵੀ ਆਉਂਦੇ, ਸਕੂਲ ਵਿਚ ਜ਼ਰੂਰ ਪਧਾਰਦੇ। ਸਕੂਲ ਵਲੋਂ ਉਸ ਦਿਨ ਇਕ ਜਲਸਾ ਕੀਤਾ ਜਾਂਦਾ ਅਤੇ ਵਿਦਿਆਰਥੀ ਉਸ ਵਿਚ ਸਲੋਕ ਬੋਲਦੇ, ਕਵਿਤਾਵਾਂ ਪੜ੍ਹਦੇ, ਪਰੇਡ ਕਰਦੇ ਅਤੇ ਫਿਰ ਸਾਹਿਬ. ਚੰਗਾ ਕੰਮ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੰਦੇ। ਦੂਸਰੇ ਵਿਦਿਆਰਥੀਆਂ ਨੂੰ ਵੀ ਕੁਝ ਨਾ ਕੁਝ ਦਿਤਾ ਜਾਂਦਾ ਸੀ। ਉਸ ਦਿਨ ਸਾਰੇ ਸਕੂਲ ਵਿਚ ਮਠਿਆਈ ਵੰਡੀ ਜਾਂਦੀ ਸੀ।

ਸਾਰੀਆਂ ਜਮਾਤਾਂ ਦੇ ਵਿਦਿਆਰਥੀਆਂ ਨੂੰ ਇਕੱਠਾ ਕਰਕੇ ਸਾਡੇ ਮੁਖ ਅਧਿਆਪਕ ਅਜਿਹੇ ਵਿਦਿਆਰਥੀਆਂ ਨੂੰ ਚੁਣ ਰਹੇ ਸਨ, ਜਿਹੜੇ ਉਹਨਾਂ ਦੀ ਰਾਏ ਵਿਚ ਚੰਗਾ ਗਾਉਣ ਵਾਲੇ, ਚੰਗਾ ਬੋਲਣ ਵਾਲੇ ਅਤੇ ਚੰਗੀ ਤਹਿਜ਼ੀਬ ਵਾਲੇ ਸਨ। ਮੇਰੇ ਨਾਂ ਵੀ ਇਸ ਤਰ੍ਹਾਂ ਦੀ ਇਕ ਸੂਚਨਾ ਆਈ ਸੀ। ਪਰ ਮੇਰੀ ਜਮਾਤ ਦੇ ਮੁੰਡੇ ਚੋਣ ਵਿਚ ਹਾਜ਼ਰ ਨਹੀਂ ਸਨ। ਮੁਖ ਅਧਿਆਪਕ ਜੀ ਨੇ ਮੇਰੇ ਤੋਂ ਇਹਦਾ ਕਾਰਣ ਪੁੱਛਿਆ ਤਾਂ ਮੈਂ ਜਵਾਬ ਵਿਚ ਕਿਹਾ, 'ਜੀ ਮੇਰੀ ਜਮਾਤ ਦੇ ਮੁੰਡੇ ਇਸ ਕੰਮ ਵਿਚ ਭਾਗ ਨਹੀਂ ਲੈ ਸਕਣਗੇ।'

'ਕਿਉਂ ?'

ਇਸ ਸਭ ਤਾਂ ਸਿਰਫ ਨਿਰਦੇਸ਼ਕ ਨੂੰ ਖ਼ੁਸ਼ ਕਰਨ ਅਤੇ ਉਹਨਾਂ ਤੋਂ ਪ੍ਰਸੰਸਾ ਪਾਉਣ ਲਈ ਹੀ ਕੀਤਾ ਜਾ ਰਿਹਾ ਹੈ ਨਾ ?'

'ਹਾਂ, ਇਹੀ ਤਾਂ ਸਾਡੀ ਪੁਰਾਣੀ ਪ੍ਰਥਾ ਹੈ ਅਤੇ ਸਾਡੇ ਅਧਿਕਾਰੀ ਦੀ ਵੀ ਇਹੀ ਇੱਛਾ ਹੈ।'

'ਜੀ ਹਾਂ, ਹੋਵੇਗੀ। ਪਰ ਮੇਰਾ ਮਨ ਇਸਨੂੰ ਸਵੀਕਾਰ ਨਹੀਂ ਕਰਦਾ। ਮੈਂ ਇਸ ਵਿਚ ਭਾਗ ਨਹੀਂ ਲਵਾਂਗਾ। ਮੇਰੀ ਜਮਾਤ ਦੇ ਮੁੰਡੇ ਵੀ ਨਹੀਂ ਆਉਣਗੇ।'

'ਅਜਿਹੀ ਸਥਿਤੀ ਵਿਚ ਮੈਨੂੰ ਸਾਹਿਬ ਨੂੰ ਇਸਦੀ ਸੂਚਨਾ ਦੇਣੀ ਪਵੇਗੀ ਕਿ ਤੁਸੀਂ ਮੇਰੇ ਨਾਲ ਸਹਿਯੋਗ ਨਹੀਂ ਕਰਦੇ ਅਤੇ ਮੇਰੇ ਕੰਮ ਵਿਚ ਰੁਕਾਵਟ ਪਾਉਂਦੇ ਹੋ!'

'ਜੀ, ਤੁਸੀਂ ਜ਼ਰੂਰ ਉਹਨਾਂ ਨੂੰ ਲਿਖੋ। ਮੈਂ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਾਂਗਾ।'

'ਚੰਗੀ ਗੱਲ ਹੈ, ਇੰਜ ਹੀ ਹੋਵੇਗਾ।'

ਉਸੇ ਜੋਸ਼ ਅਤੇ ਘਬਰਾਹਟ ਵਿਚ ਮੁਖ ਆਧਿਆਪਕ ਨੇ ਸਾਹਿਬ ਨੂੰ ਮੇਰੀ ਸ਼ਿਕਾਇਤ ਲਿਖ ਕੇ ਭੇਜ ਦਿਤੀ।

ਜਲਸੇ ਦੇ ਲਈ ਸਕੂਲ ਦੇ ਦੂਜੇ ਲੜਕਿਆਂ ਦੀ ਚੋਣ ਹੋਈ। ਸ਼ਿਆਮ ਸੁੰਦਰ ਅਤੇ ਭੀਮਾ ਸ਼ੰਕਰ ਸੰਸਕ੍ਰਿਤ ਵਿਚ ਸਲੋਕ ਬੋਲਣ ਲਈ, ਦੇਵੀ ਸਿੰਘ ਅਤੇ ਖੇਮ ਚੰਦ ਕਵਿਤਾ ਪੜ੍ਹਨ ਲਈ, ਚੰਪਕ ਅਤੇ ਰਮਣੀਕ, ਨੇਮੀ ਚੰਦ ਅਤੇ ਸਰਜਨ ਲਾਲ ਵਾਰਤਾਲਾਪ ਦੇ ਲਈ ਅਤੇ ਬਾਕੀ ਦੇ ਲੰਮ-ਸਲੰਮੇ, ਮੋਟੇ-ਤਾਜ਼ੇ ਅਤੇ ਹੱਟੇ-ਕੱਟੇ ਦਸ ਪੰਦਰਾਂ ਵਿਦਿਆਰਥੀ ਭੰਗੜੇ ਲਈ ਚੁਣੇ ਗਏ।

ਮੈਂ ਦਿਲੋਂ ਕੰਬ ਉਠਿਆ। ਸੋਚਿਆ, ਸ਼ਾਬਾਸ਼ ਹੈ, ਮੁਖ ਆਧਿਆਪਕ ਨੂੰ ਅਤੇ ਸ਼ਾਬਾਸ਼ ਹੈ ਇਸ ਸਕੂਲ ਅਤੇ ਸਿੱਖਿਆ ਦੀ ਵਰਤਮਾਨ ਰੀਤੀ-ਨੀਤੀ ਨੂੰ !... ਇਹਨਾਂ ਵਿਚੋਂ ਹਰ ਇਕ ਵਿਦਿਆਰਥੀ ਅਜਿਹਾ ਚੁਣਿਆ ਗਿਆ ਹੈ, ਜਿਸਦਾ ਆਪਣੇ ਵਿਸ਼ੇ ਨਾਲ ਕੋਈ ਸਰੋਕਾਰ ਨਹੀਂ ਹੈ। ਸ਼ਿਆਮ ਸੁੰਦਰ ਅਤੇ ਭੀਮਾ ਸ਼ੰਕਰ ਦੇ ਗਲੇ ਕੁਝ ਸੁਰੀਲੇ ਨੇ, ਬ੍ਰਾਹਮਣ ਦੇ ਲੜਕੇ ਹਨ, ਘਰ ਵਿਚ ਸੰਸਕ੍ਰਿਤ ਦਾ ਮਾਹੌਲ ਹੈ, ਬਸ ਇਸੇ ਲਈ ਉਹ ਪਸੰਦ ਕੀਤੇ ਗਏ ਹਨ। ਪਰ ਉਹਨਾਂ ਵਿਚਾਰਿਆਂ ਨੂੰ ਲੱਖ ਰਟਣ ਨਾਲ ਵੀ ਕੁਝ ਯਾਦ ਹੀ ਨਹੀਂ ਰਹਿੰਦਾ। ਸਲੋਕ ਰਟ ਰਟ ਕੇ ਉਹਨਾਂ ਦਾ ਦਮ ਨਿਕਲ ਜਾਏਗਾ। ਪਰ ਇਸ ਹਾਲਤ ਵਿਚ ਹੋਰ ਹੋ ਵੀ ਕੀ ਸਕਦਾ ਹੈ। ਮੈਂ ਮਨ ਹੀ ਮਨ ਦੁਖੀ ਹੁੰਦਾ ਹੋਇਆ ਘਰ ਗਿਆ। ਭੋਜਨ ਕਰ ਹੀ ਰਿਹਾ ਸੀ ਕਿ ਇੰਨੇ ਵਿਚ ਵੱਡੇ ਸਾਹਿਬ ਦੀ ਚਿੱਠੀ ਮਿਲੀ, 'ਦਫਤਰ ਵਿਚ ਆ ਕੇ ਮੈਨੂੰ ਮਿਲੋ, ਥੋੜ੍ਹਾ ਕੰਮ ਹੈ।' ਮੈਂ ਜਾਣਦਾ ਸੀ ਕਿ ਕੀ ਕੰਮ ਹੈ। ਭਗਵਾਨ ਦਾ ਨਾਂ ਲੈ ਕੇ ਮੈਂ ਸਾਹਿਬ ਦੇ ਦਫਤਰ ਪਹੁੰਚਿਆ। ਮੈਂ ਦੇਖਿਆ ਕਿ ਉਹਨਾਂ ਦੇ ਮੂੰਹ ਤੇ ਗੁੱਸਾ ਸੀ। ਗੁੱਸੇ ਦੇ ਮਾਰੇ ਚਿਹਰਾ ਲਾਲ ਹੋਇਆ ਸੀ, ਭਰਵੱਟੇ ਚੜ੍ਹੇ ਹੋਏ ਸਨ। ਬੁਲ੍ਹ ਹਿਲ ਰਹੇ ਸਨ। ਬਹੁਤ ਨਾਰਾਜ਼ ਦਿਖਾਈ ਦੇ ਰਹੇ ਸਨ। ਮੈਨੂੰ ਦੇਖ ਕੇ ਕਿਹਾ, 'ਬੈਠੋ', ਅਤੇ ਫਿਰ ਬੋਲੇ - 'ਤੁਹਾਡੀ ਜਮਾਤ ਦੇ ਮੁੰਡੇ ਜਲਸੇ ਵਿਚ ਕਿਉਂ ਨਹੀਂ ਭਾਗ ਲੈਣਗੇ ? ਉਹਨਾਂ ਵਿਚੋਂ ਕੁਝ ਮੁੰਡੇ ਤਾਂ ਸੁੰਦਰ ਅਤੇ ਹੁਸ਼ਿਆਰ ਹਨ।'

ਮੈਂ ਮਨ ਵਿਚ ਸ਼ਾਂਤ ਸੀ, ਪਰ ਦਿਮਾਗ ਮੇਰਾ ਵੀ ਗਰਮ ਸੀ। ਮੈਂ ਜਵਾਬ ਦਿਤਾ - 'ਤਾਂ ਕੀ ਸੁੰਦਰ ਅਤੇ ਹੁਸ਼ਿਆਰ ਮੁੰਡੇ ਦੂਜਿਆਂ ਦਾ ਮਨੋਰੰਜਨ ਕਰਨ ਲਈ ਹੁੰਦੇ ਹਨ ? ਦੂਜਿਆਂ ਦੇ ਸਾਹਮਣੇ ਨੱਚ ਕੁੱਦ ਕੇ ਸਕੂਲ ਲਈ ਝੂਠੀ ਪ੍ਰਸੰਸਾ ਪ੍ਰਾਪਤ ਕਰਨ ਲਈ ਹਨ ?'

ਮੇਰਾ ਇਹ ਤੇਜ਼ ਜਵਾਬ ਸੁਣ ਕੇ ਸਾਹਿਬ ਕੁਝ ਸ਼ਾਂਤ ਹੋ ਗਏ ਅਤੇ ਬੋਲੇ, 'ਸਾਡੇ ਲਈ ਜਲਸਾ ਕੋਈ ਨਵੀਂ ਗੱਲ ਨਹੀਂ ਹੈ। ਕਈ ਵਰ੍ਹਿਆਂ ਤੋਂ ਇਹ ਰਿਵਾਜ ਚਲਦਾ ਆ ਰਿਹਾ ਹੈ। ਜਦ ਨਿਰਦੇਸ਼ਕ ਆਉਂਦੇ ਹਨ ਤਾਂ ਇਸ ਤਰ੍ਹਾਂ ਹੁੰਦਾ ਹੀ ਹੈ।'

'ਮਾਫ਼ ਕਰਨਾ, ਸਾਹਿਬ', ਮੈਂ ਵੀ ਜ਼ਰਾ ਨਰਮ ਹੋ ਕੇ ਕਿਹਾ 'ਰਿਵਾਜ ਚਾਹੇ ਜੋ ਰਿਹਾ ਹੋਵੇ, ਮੇਰੀ ਰਾਏ ਵਿਚ ਠੀਕ ਨਹੀਂ ਹੈ। ਸਾਨੂੰ ਉਸ ਨੂੰ ਤੋੜਨਾ ਚਾਹੀਦਾ ਹੈ। ਇਹ ਤਾਂ ਸਰਾਸਰ ਢੌਂਗ ਅਤੇ ਦਿਖਾਵਾ ਹੈ, ਅਤੇ ਨਿਰਦੇਸ਼ਕ ਨੂੰ ਵੀ ਧੋਖਾ ਦੇਣ ਵਾਲੀ ਗੱਲ ਹੈ।'

'ਧੋਖਾ ? ਧੋਖਾ ਕਿਵੇਂ ?'

'ਜੀ, ਜੋ ਕੁਝ ਅਸੀਂ ਉਹਨੂੰ ਦਿਖਾਵਾਂਗੇ, ਉਹ ਸਭ ਵਿਦਿਆਰਥੀਆਂ ਨੂੰ ਮਾਰ-ਮਾਰ ਕੇ ਅਤੇ ਰਟਾ-ਰਟਾ ਕੇ ਹੀ ਤਾਂ ਤਿਆਰ ਕੀਤਾ ਜਾਏਗਾ ਨਾ ? ਸਾਡੀ ਪੜ੍ਹਾਈ ਦਾ ਉਹ ਸੱਚਾ ਅਤੇ ਸੁਭਾਵਿਕ ਪਰਿਣਾਮ ਤਾਂ ਹੋਵੇਗਾ ਨਹੀਂ। ਕਈ ਦਿਨਾਂ ਤੱਕ ਸਿਖਲਾਈ ਚਲੇਗੀ, ਰਟਾਈ ਹੋਵੇਗੀ, ਤਦ ਕਿਧਰੇ ਮੁੰਡੇ ਤੋਤਿਆਂ ਦੀ ਤਰ੍ਹਾਂ ਉਸ ਨੂੰ ਪੜ੍ਹਣਗੇ ਅਤੇ ਉਹ ਵੀ ਪਿੱਛੇ ਤੋਂ ਮਦਦ ਮਿਲਣ ਤੇ! ਇਹਦੇ ਨਾਲ ਮੁੰਡਿਆਂ ਦਾ ਸਮਾਂ ਅਤੇ ਸ਼ਕਤੀ ਦੋਵੇਂ ਬਰਬਾਦ ਹੋਣਗੇ ? ਉਹਨਾਂ ਦੀ ਪੜ੍ਹਾਈ ਪਿਛੜੇਗੀ। ਜਿਹਨਾਂ ਵਿਦਿਆਰਥੀਆਂ ਨੂੰ ਜਿਸ ਕੰਮ ਲਈ ਅੱਜ ਚੁਣਿਆ ਗਿਆ ਹੈ, ਉਹ ਉਸ ਦੇ ਯੋਗ ਨਹੀਂ ਹਨ। ਉਹਨਾਂ ਨੂੰ ਤਾਂ ਮਾਰ ਮਾਰ ਕੇ ਹੀ ਹਕੀਮ ਬਣਾਉਣਾ ਪਵੇਗਾ।'

'ਪਰ ਇਹਦੇ ਵਿਚ ਵਿਸ਼ਵਾਸਘਾਤ ਕੀ ਹੈ ?'

'ਜੀ, ਵਿਸ਼ਵਾਸਘਾਤ ਇਹ ਹੈ ਕਿ ਅਸੀਂ ਸਾਹਿਬ ਉਤੇ ਇਹ ਪ੍ਰਭਾਵ ਪਾਉਣਾ ਚਾਹੁੰਦੇ ਹਾਂ ਕਿ ਸਾਡੇ ਮੁੰਡੇ ਹੁਸ਼ਿਆਰ ਨੇ, ਸਾਡਾ ਸਕੂਲ ਸੁੰਦਰ ਹੈ, ਸਾਡਾ ਕੰਮ ਵਿਲੱਖਣ ਹੈ। ਪਰ ਅਸਲ ਵਿਚ ਅਸੀਂ ਕੀ ਹਾਂ ਅਤੇ ਕੀ ਨਹੀਂ, ਉਹ ਤਾਂ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ।'

ਸਾਹਿਬ ਕੁਝ ਦੇਰ ਲਈ ਚੁੱਪ ਰਹੇ। ਬੈਠ ਕੇ ਵਿਚਾਰ ਕਰਨ ਲੱਗੇ। ਮੈਂ ਕਿਹਾ, 'ਅਸੀਂ ਲੋਕ ਤਾਂ ਢੌਂਗ ਕਰਦੇ ਹੀ ਹਾਂ, ਆਪਣੇ ਮੁੰਡਿਆਂ ਨੂੰ ਵੀ ਅਸੀਂ ਉਸੇ ਰਸਤੇ ਲਿਜਾ ਰਹੇ ਹਾਂ। ਸਾਡੇ ਸਾਹਿਬ ਵੀ ਸਾਡੇ ਤੋਂ ਖ਼ੁਸ਼ ਹੋ ਕੇ ਨਾਟਕ ਕਰਨਗੇ ਅਤੇ ਇਨਾਮ ਦੇਣ ਸਮੇਂ ਕਹਿਣਗੇ, 'ਇਨ੍ਹਾਂ ਵਿਦਿਆਰਥੀਆਂ ਨੇ ਜਿਹੜੀ ਬੁਧੀਮਾਨੀ, ਯੋਗਤਾ ਅਤੇ ਰੁਚੀ ਦਾ ਪਰਿਚਯ ਦਿਤਾ ਹੈ, ਉਸ ਤੋਂ ਮੈਂ ਬੜਾ ਖੁਸ਼ ਹੋਇਆ ਹਾਂ। ਸਚਮੁਚ ਇਹਨਾਂ ਵਿਚੋਂ ਕੁਝ ਵਿਦਿਆਰਥੀ ਤਾਂ ਇਸ ਗੱਲ ਦਾ ਵਿਸ਼ਵਾਸ ਦਿਵਾਉਂਦੇ ਹਨ ਕਿ ਅੱਗੇ ਚਲ ਕੇ ਇਹ ਚੰਗੇ ਵਿਦਵਾਨ, ਉੱਤਮ ਨਾਗਰਿਕ ਅਤੇ ਸੱਚੇ ਮਨੁੱਖ ਬਣਨਗੇ। ਇਹਨਾਂ ਨੂੰ ਉਤਸਾਹਿਤ ਕਰਨ ਲਈ ਕੁਝ ਇਨਾਮ ਰੱਖੇ ਗਏ ਹਨ। ਮੈਂ ਇਸ ਯੋਜਨਾ ਦਾ ਦਿਲੋਂ ਸਵਾਗਤ ਕਰਦਾ ਹਾਂ। ਅੱਜ ਇਹਨਾਂ ਵਿਦਿਆਰਥੀਆਂ ਨੂੰ ਇਨਾਮ ਦਿੰਦੇ ਹੋਏ ਮੈਨੂੰ ਬਹੁਤ ਖ਼ੁਸ਼ੀ ਹੋਈ।' ਕੀ ਇਹ ਗੱਲਾਂ ਉਹਨਾਂ ਦੇ ਦਿਲ ਵਿਚੋਂ ਨਿਕਲਣਗੀਆਂ? ਕੀ ਉਹ ਨਹੀਂ ਜਾਣਦੇ ਕਿ ਇਹ ਸਾਰਾ ਪ੍ਰੋਗਰਾਮ ਸਿਰਫ ਉਨ੍ਹਾਂ ਦੀ ਖ਼ੁਸ਼ਾਮਦ ਦੇ ਲਈ ਹੈ ? ਇਨ੍ਹਾਂ ਇਨਾਮ ਪ੍ਰਾਪਤ ਕਰਨ ਵਾਲੇ ਮੁੰਡਿਆਂ ਨੂੰ ਰਟਾਇਆ ਨਾ ਜਾਵੇ, ਖਾਸ ਮਿਹਨਤ ਦੇ ਨਾਲ ਇਹਨਾਂ ਨੂੰ ਤਿਆਰ ਕੀਤਾ ਨਾ ਜਾਏ ਤਾਂ ਉਂਜ ਇਹ ਕਿਸ ਤਰ੍ਹਾਂ ਦੇ ਵਿਦਵਾਨ, ਨਾਗਰਿਕ ਅਤੇ ਮਨੁੱਖ ਹਨ, ਇਹ ਤਾਂ ਤੁਸੀਂ, ਅਸੀਂ ਅਤੇ ਇਹਨਾਂ ਦੇ



*ਮੈਂ ਕਿਹਾ, 'ਮੈਂ ਇਸ ਵਿਚ ਭਾਗ ਨਹੀਂ ਲੈ ਸਕਾਂਗਾ। ਮੇਰੇ ਤੋਂ ਇਹ ਧਾਂਦਲੀ ਸਹਿਣ ਨਹੀਂ ਹੋਵੇਗੀ।*

ਮਾਂ-ਪਿਉ ਸਾਰੇ ਚੰਗੀ ਤਰ੍ਹਾਂ ਜਾਣਦੇ ਹਨ।'

ਸਾਹਿਬ ਨੇ ਕਿਹਾ - 'ਤੁਸੀਂ ਪੜ੍ਹੇ ਤਾਂ ਹੋ, ਪਰ ਗੁੜ੍ਹੇ ਨਹੀਂ ਹੋ। ਵਿਵਹਾਰ ਦੀਆਂ ਗੱਲਾਂ ਵਿਚ ਅਜੇ ਬਹੁਤ ਕੱਚੇ ਹੋ। ਤੁਹਾਡੇ ਲਈ ਸਾਰੀਆਂ ਗੱਲਾਂ ਸਿਧਾਂਤ ਦੇ ਅਨੁਸਾਰ ਹੋਣੀਆਂ ਚਾਹੀਦੀਆਂ ਹਨ। ਪਰ ਸਾਨੂੰ ਤਾਂ ਹਰ ਪਾਸੇ ਦੇਖਣਾ ਪੈਂਦਾ ਹੈ।'

ਮੈਂ ਕਿਹਾ - 'ਜੀ, ਸੱਚ ਹੈ। ਫਿਰ ਵੀ ਮੈਂ ਇਸ ਵਿਚ ਭਾਗ ਨਹੀਂ ਲੈ ਸਕਾਂਗਾ। ਮੇਰੇ ਤੋਂ ਇਹ ਧਾਂਦਲੀ ਸਹਿਣ ਨਹੀਂ ਹੋਵੇਗੀ।'

'ਤਾਂ ਤੁਸੀਂ ਕੀ ਕਰੋਗੇ ?'

'ਜੀ, ਮੇਰੀ ਜਮਾਤ ਨੂੰ ਤਾਂ ਇਸ ਪ੍ਰਪੰਚ ਤੋਂ ਮੁਕਤ ਰੱਖੋ।'

'ਪਰ ਇਸ ਨਾਲ ਤਾਂ ਬੜੀ ਮੁਸ਼ਕਲ ਪੈਦਾ ਹੋਵੇਗੀ। ਦੂਜੇ ਅਧਿਆਪਕ ਅਤੇ ਅਧਿਕਾਰੀ ਮੈਨੂੰ ਕੀ ਕਹਿਣਗੇ ? ਅਤੇ ਮੇਰੀਆਂ ਮੁਸ਼ਕਿਲਾਂ ਕਿੰਨੀਆਂ ਵੱਧ ਜਾਣਗੀਆਂ ? ਮੈਨੂੰ ਤਾਂ ਇਹ ਉਮੀਦ ਸੀ ਕਿ ਤੁਹਾਡੀ ਜਮਾਤ ਦੇ ਚੰਗੇ ਲੜਕਿਆਂ ਨੂੰ ਦੇਖ ਕੇ ਸਾਹਿਬ ਬਹੁਤ ਖੁਸ਼ ਹੋਣਗੇ। ਪਰ ਤੁਸੀਂ ਤਾਂ . . . .

ਮੈਂ ਕਿਹਾ - 'ਜੀ ਤੁਸੀਂ ਮੈਨੂੰ ਇਸ ਤੋਂ ਮੁਕਤ ਹੀ ਰੱਖੋ। ਮੈਂ ਨਿਰਦੇਸ਼ਕ ਦੇ ਮਨੋਰੰਜਨ ਲਈ ਕੁਝ ਕਰਾਂਗਾ। ਮੈਂ ਇੰਜ ਦਾ ਕੁਝ ਪ੍ਰਬੰਧ ਕਰਾਂਗਾ ਜਿਸ ਨਾਲ ਲੜਕਿਆਂ ਦਾ ਸਮਾਂ ਵੀ ਬਰਬਾਦ ਨਾ ਹੋਵੇ, ਸ਼ਕਤੀ ਵੀ ਬੇਕਾਰ ਨਾ ਹੋਵੇ, ਅਤੇ ਉਹਨਾਂ

ਨੂੰ ਢੌਂਗ ਅਤੇ ਦਿਖਾਵਾ ਵੀ ਨਾ ਕਰਨਾ ਪਵੇ। ਤੁਸੀਂ ਉਹਨਾਂ ਨੂੰ ਮੇਰੀ ਜਮਾਤ ਵਿਚ ਲਿਆਉਣਾ। ਮੈਨੂੰ ਵਿਸ਼ਵਾਸ ਹੈ ਕਿ ਮੇਰੇ ਪ੍ਰੋਗਰਾਮ ਤੋਂ ਤੁਸੀਂ ਅਤੇ ਉਹ ਦੋਵੇਂ ਹੀ ਖ਼ੁਸ਼ ਹੋਵੋਗੇ।'

ਉਹ ਕੁਝ ਦੇਰ ਸੋਚਦੇ ਰਹੇ, ਫਿਰ ਮੁਸਕਰਾਏ ਅਤੇ ਮੈਨੂੰ ਕਹਿਣ ਲੱਗੇ – 'ਚੰਗਾ, ਤੁਸੀਂ ਇਕ ਕੰਮ ਕਰੋ। ਮੈਂ ਤੁਹਾਡੇ ਮੁਖ ਅਧਿਆਪਕ ਦੇ ਨਾਂ ਇਕ ਚਿੱਠੀ ਲਿਖ ਦੇਂਦਾ ਹਾਂ। ਉਹ ਤੁਹਾਨੂੰ ਇਸ ਕੰਮ ਤੋਂ ਮੁਕਤ ਰੱਖਣਗੇ। ਪਰ ਦੇਖੋ ਤੁਸੀਂ ਉਨ੍ਹਾਂ ਨੂੰ ਚਿੜਾਣਾ ਨਹੀਂ। ਉਹ ਵਿਚਾਰੇ ਪੁਰਾਣੇ ਖ਼ਿਆਲਾਂ ਦੇ ਆਦਮੀ ਹਨ ਅਤੇ ਤੁਸੀਂ ਹੋ ਉਮੰਗ ਭਰੇ ਨੌਜਵਾਨ। ਮੈ ਤਾਂ ਦੋਵਾਂ ਨੂੰ ਸੰਭਾਲਣਾ ਹੈ। ਅਤੇ ਤੁਸੀਂ ਤਾਂ ਜਾਣਦੇ ਹੀ ਹੋ ਕਿ ਇਹ ਕੰਮ ਕਿੰਨਾ ਮੁਸ਼ਕਿਲ ਹੈ।'

ਮੈਂ ਮਨ ਹੀ ਮਨ ਸਾਹਿਬ ਦੀ ਪ੍ਰਸੰਸਾ ਕਰਦੇ ਹੋਏ ਕਿਹਾ, 'ਚੰਗਾ ਸਾਹਿਬ, ਤਾਂ ਹੁਣ ਆਗਿਆ ਦਿਓ ?'

* * * * *

ਸਕੂਲ ਵਿਚ ਅੱਜ ਪੂਰੇ ਉਤਸ਼ਾਹ ਨਾਲ ਤਿਆਰੀਆਂ ਹੋ ਰਹੀਆਂ ਸਨ। ਸਾਹਿਬ ਆਉਣਗੇ ! ਨਿਰਦੇਸ਼ਕ ਪਧਾਰਨਗੇ !

ਵੱਡੇ ਅਤੇ ਛੋਟੇ ਅਫਸਰ, ਪਿੰਡ ਦੇ ਨਾਗਰਿਕ ਅਤੇ ਜਨਤਾ, ਵਿਦਿਆਰਥੀ ਅਤੇ ਅਧਿਆਪਕ ਸਾਰੇ ਆ ਚੁੱਕੇ ਸਨ। ਮੇਰੇ ਸਾਥੀ ਅਧਿਆਪਕਾਂ ਦੀ ਅਜੀਬ ਹਾਲਤ ਸੀ। ਦਿਲ ਧੜਕ ਰਹੇ ਸਨ, ਚਿਹਰਿਆਂ ਤੇ ਉਦਾਸੀ ਸੀ, ਫਿਰ ਵੀ ਤਣ ਕੇ ਖੜੇ ਰਹਿਣ ਦੀ ਕੋਸ਼ਿਸ਼ ਕਰ ਰਹੇ ਸਨ, ਅਤੇ ਆਪਣੇ ਕੰਮ ਵਿਚ ਲੱਗੇ ਹੋਏ ਸਨ। ਮੁਖ ਅਧਿਆਪਕ ਜੀ ਨੇ ਸਾਡੇ ਸਕੂਲ ਦੇ ਸ਼ਰਾਰਤੀ ਲੜਕਿਆਂ ਨੂੰ ਇਕ ਪਾਸੇ ਬੁਲਾਇਆ ਅਤੇ ਉਹਨਾਂ ਨੂੰ ਧਮਕਾਂਦੇ ਹੋਏ ਕਿਹਾ, 'ਦੇਖੋ, ਹਰਾਮਖੋਰੋ ! ਜ਼ਰਾ ਵੀ ਊਧਮ ਮਚਾਇਆ ਜਾਂ ਗੜਬੜ ਕੀਤੀ ਤਾਂ ਕੱਲ੍ਹ ਬੁਰੀ ਤਰ੍ਹਾਂ ਮੁਰੰਮਤ ਕਰਾਂਗਾ, ਸਮਝੇ।'

ਤਾਲੀਆਂ ਦੀ ਆਵਾਜ਼ ਅਤੇ ਸੰਗੀਤਮਈ ਮਾਹੌਲ ਵਿਚ ਨਿਰਦੇਸ਼ਕ ਪਧਾਰੇ। ਮੁਖ ਅਧਿਆਪਕ ਨੇ ਸਕੂਲ ਦਾ ਸਾਲਾਨਾ ਵਿਵਰਣ ਬੜੀ ਸੁਹਣੀ ਅਤੇ ਉੱਚੀ ਆਵਾਜ਼ ਦੇ ਨਾਲ ਇਸ ਤਰ੍ਹਾਂ ਪੜ੍ਹ ਕੇ ਸੁਣਾਇਆ, ਕਿ ਲੋਕਾਂ ਨੂੰ ਇਹ ਵਿਸ਼ਵਾਸ ਦਿਵਾ ਰਹੇ ਹੋਣ ਕਿ ਉਹ ਕੰਬ ਨਹੀਂ ਰਹੇ। ਇਸ ਲਈ ਉਹ ਬਾਰ-ਬਾਰ ਤਣ ਕੇ ਪੜ੍ਹਦੇ ਸਨ। ਪਰ ਵਿਵਰਣ ਸਮਾਪਤ ਹੋਣ ਤੋਂ ਪਹਿਲਾਂ ਹੀ ਅੰਦਰੋਂ ਉਹਨਾਂ ਦਾ ਕੁੜਤਾ ਭਿੱਜ ਗਿਆ ਸੀ ਅਤੇ ਉਹਨਾਂ ਦੀ ਆਵਾਜ਼ ਥਥਲਾ ਗਈ ਸੀ। ਵਿਵਰਣ ਦੇਣ ਤੋਂ ਬਾਅਦ 'ਰੇਸੀਟੇਸ਼ਨਜ਼' ਅਰਥਾਤ ਕਵਿਤਾ-ਪਾਠ ਅਤੇ ਵਾਰਤਾਲਾਪ ਸ਼ੁਰੂ ਹੋਏ। ਮੁੰਡੇ ਗ੍ਰਾਮੋਫੋਨ-ਰਿਕਾਰਡ ਦੀ ਤਰ੍ਹਾਂ ਕਵਿਤਾ ਪੜ੍ਹਨ ਲਗੇ। ਉਹਨਾਂ ਦੇ ਮੂੰਹ ਉਤੇ ਕਿਸੇ ਵੀ ਪ੍ਰਕਾਰ ਦਾ ਕੋਈ ਹਾਵਭਾਵ ਨਹੀਂ ਸੀ। ਉਹ ਜ਼ੋਰ ਨਾਲ ਅਤੇ ਹੱਥ ਪੈਰ ਹਿਲਾਕੇ

ਬੋਲਦੇ ਸਨ। ਦੁੱਖ ਸਿਰਫ ਇਹ ਸੀ ਕਿ ਜਿਹੜੀਆਂ ਕਵਿਤਾਵਾਂ ਪਸੰਦ ਕੀਤੀਆਂ ਗਈਆਂ ਸਨ, ਉਹ ਸੁੰਦਰ, ਸਰਲ ਅਤੇ ਚੰਗੇ ਕਵੀਆਂ ਦੀਆਂ ਹੁੰਦੀਆਂ ਹੋਈਆਂ ਵੀ ਇੰਨੀਆਂ ਔਖੀਆਂ ਸਨ ਕਿ ਵਿਦਿਆਰਥੀ ਉਹਨਾਂ ਨੂੰ ਸਮਝ ਨਹੀਂ ਸਕਦੇ ਸਨ। ਵਿਚਾਰੇ ਬਿਨ੍ਹਾਂ ਸਮਝੇ ਪੜ੍ਹਦੇ ਸਨ, ਪੜ੍ਹ ਕੇ ਅਭਿਨੈ ਕਰਦੇ ਸਨ ਅਤੇ ਆਪਣੀ 'ਰਸਿਕਤਾ' ਦਾ ਪਰਿਚਯ ਦਿੰਦੇ ਸਨ। ਇਹੀ ਹਾਲ ਵਾਰਤਾਲਾਪ ਦਾ ਸੀ। ਵਾਰਤਾਲਾਪ ਤਾਂ ਉਪਦੇਸ਼ਪੂਰਣ ਹੀ ਹੁੰਦੇ ਹਨ। ਜਿਹੜੇ ਉਪਦੇਸ਼ ਵੱਡਿਆਂ ਦੇ ਮੂੰਹ ਵਿਚ ਸ਼ੋਭਾ ਦਿੰਦੇ ਹਨ, ਉਹ ਹੀ ਬਾਲਕਾਂ ਦੇ ਮੂੰਹ ਵਿਚ ਲੱਜਾ ਦਾ ਕਾਰਣ ਬਣ ਰਹੇ ਸਨ। ਉਪਦੇਸ਼ਾਂ ਦਾ ਇਹ ਪ੍ਰਸੰਗ ਬਹੁਤ ਹੀ ਬੇਹੂਦਾ ਸੀ। ਮੈਂ ਇਕੱਲਾ ਹੀ ਨਹੀਂ, ਖ਼ੁਦ ਨਿਰਦੇਸ਼ਕ ਵੀ ਇਸ ਨੂੰ ਮਹਿਸੂਸ ਕਰ ਰਹੇ ਸਨ। ਇਸੇ ਕਾਰਣ ਉਹ ਮੁੱਛਾਂ ਵਿਚ ਹੱਸ ਵੀ ਰਹੇ ਸਨ। ਮੇਰੇ ਸਾਥੀ ਅਧਿਆਪਕ ਧਿਆਨ ਨਾਲ ਇਸ ਨੂੰ ਦੇਖਣ ਦੀ ਕੋਸ਼ਿਸ਼ ਕਰਦੇ ਤਾਂ ਉਹ ਵੀ ਇਸ ਤਰ੍ਹਾਂ ਹੀ ਮਹਿਸੂਸ ਕਰਦੇ।

ਸੰਮੇਲਨ ਸਮਾਪਤ ਹੋਇਆ। ਸਾਹਿਬ ਨੇ ਧੰਨਵਾਦ ਪ੍ਰਗਟ ਕੀਤਾ। ਆਪਣੀ ਖ਼ੁਸ਼ੀ ਪ੍ਰਗਟ ਕੀਤੀ। ਇਨਾਮ ਵੰਡੇ ਗਏ। ਮੁਖ ਅਧਿਆਪਕ, ਵੱਡੇ ਅਧਿਕਾਰੀ ਅਤੇ ਹੋਰ ਅੱਜ ਦੇ ਇਸ ਕੰਮ ਤੋਂ ਸੰਤੁਸ਼ਟ ਦਿਸਦੇ ਸਨ। ਸਾਹਿਬ ਨੇ ਸ਼ਿਸ਼ਟਾਚਾਰ ਦੇ ਰੂਪ ਵਿਚ ਕਿਹਾ, 'ਤੁਹਾਡੀ ਪਾਠਸ਼ਾਲਾ ਦਾ ਕੰਮ ਦੇਖ ਕੇ ਮੈਨੂੰ ਸੰਤੁਸ਼ਟੀ ਹੋਈ ਹੈ।'

ਇੰਨੇ ਵਿਚ ਸਾਡੇ ਸਾਹਿਬ ਨੇ ਵੱਡੇ ਸਾਹਿਬ ਨੂੰ ਬੇਨਤੀ ਕੀਤੀ, 'ਚੌਥੀ ਜਮਾਤ ਦੇ ਇਹ ਅਧਿਆਪਕ ਤੁਹਾਨੂੰ ਆਪਣਾ ਕੁਝ ਕੰਮ ਦਿਖਾਉਣਾ ਚਾਹੁੰਦੇ ਹਨ। ਉਸ ਪਰਦੇ ਦੇ ਪਿੱਛੇ ਇਹਨਾਂ ਨੇ ਕੁਝ ਪ੍ਰਬੰਧ ਕੀਤਾ ਹੈ।'

ਸਾਹਿਬ ਨੇ ਬੜੀ ਉਦਾਰਤਾ ਦਾ ਪਰਿਚਯ ਦਿਤਾ। ਉਹ ਇਕਦਮ ਚੁੱਪ ਹੋ ਗਏ। ਮੈਂ ਪਰਦੇ ਦੇ ਪਿੱਛੇ ਚਲਾ ਗਿਆ। ਤੀਜੀ ਘੰਟੀ ਦੇ ਨਾਲ ਮੈਂ ਪਰਦਾ ਖੋਲ੍ਹਿਆ। ਵਿਚਕਾਰ ਮੈਂ ਅਤੇ ਆਸ ਪਾਸ ਮੇਰੇ ਵਿਦਿਆਰਥੀ ਸਨ। ਸਾਡੀ ਜਮਾਤ ਵਿਚ ਹਰ ਰੋਜ਼ ਗਾਇਆ ਜਾਣ ਵਾਲਾ ਇਕ ਗੀਤ ਅਸੀਂ ਪ੍ਰਾਰਥਨਾ ਦੇ ਰੂਪ ਵਿਚ ਗਾ ਰਹੇ ਸੀ। ਕਮਰੇ ਵਿਚ ਸ਼ਾਂਤੀ ਦਾ ਮਾਹੌਲ ਸੀ। ਸਾਰੇ ਇਸ ਵਿਚਾਰ ਵਿਚ ਪਏ ਹੋਏ ਸਨ ਕਿ ਇਕਦਮ ਇਹ ਨਾਟਕ ਕਿਉਂ ?

ਪ੍ਰਾਰਥਨਾ ਦੇ ਬਾਅਦ ਵਿਦਿਆਰਥੀਆਂ ਨੇ 'ਕਚਹਿਰੀ ਮੈਂ ਜਾਵਾਂਗਾ' ਨਾਮਕ ਇਕ ਖੇਲ ਸ਼ੁਰੂ ਕੀਤਾ। ਇਕ ਲੜਕਾ ਚੂਹਾ ਬਣਿਆ। ਕਮਰ ਤੇ ਰੱਸੀ ਬੰਨ੍ਹ ਕੇ ਉਸਨੇ ਆਪਣੀ ਪੂਛ ਬਣਾਈ ਸੀ। ਸਿਰ ਉਤੇ ਕਾਲਾ ਕੱਪੜਾ ਪਾਇਆ ਹੋਇਆ ਸੀ ਅਤੇ ਚਾਰ ਪੈਰਾਂ ਨਾਲ ਚਲ ਕੇ ਉਹ 'ਚੂੰ-ਚੂੰ' ਕਰ ਰਿਹਾ ਸੀ। ਇਕ ਲੜਕਾ ਦਰਜੀ, ਦੂਜਾ ਵੇਲ - ਬੂਟੇ ਵਾਲਾ, ਤੀਜਾ ਮੋਤੀ ਵਾਲਾ, ਚੌਥਾ ਮ੍ਰਿਦੰਗ ਵਾਲਾ, ਪੰਜਵਾਂ ਰਾਜਾ ਅਤੇ ਛੇਵਾਂ ਰਾਜਾ ਦਾ ਸਿਪਾਹੀ ਬਣਿਆ ਸੀ। ਮੈਂ ਛੇਵਾਂ, ਭਾਵ ਰਾਜਾ ਦਾ ਸਿਪਾਹੀ ਸੀ।

ਸਾਰੇ ਪਾਤਰ ਹਮੇਸ਼ਾ ਵਾਂਗ ਸਾਦਾ ਪਹਿਰਾਵੇ ਵਿਚ ਸਨ। ਰਾਜਾ ਮੇਜ਼ ਤੇ ਰੋਅਬ ਨਾਲ ਬੈਠਿਆ ਸੀ। ਸਿਰ ਉਤੇ ਤਿਰਛੀ ਟੋਪੀ ਪਹਿਨੀ ਹੋਈ ਸੀ। ਸਿਪਾਹੀ ਨੇ ਅਰਥਾਤ

ਮੈਂ ਆਪਣੀਆਂ ਮੁੱਛਾਂ ਨੂੰ ਤਾਅ ਦੇ ਕੇ ਮੁੱਛਾਂ ਖੜੀਆਂ ਕਰ ਲਈਆਂ ਸਨ। ਪਰਨਾ ਕੁਝ ਟੇਢਾ ਬੰਨ ਲਿਆ ਸੀ ਅਤੇ ਹੱਥ ਵਿਚ ਇਕ ਛੁਰੀ ਸੀ। ਮ੍ਰਿਦੰਗ ਵਾਲੇ ਦੇ ਕੋਲ ਮ੍ਰਿਦੰਗ ਸੀ। ਦੂਜੇ ਸਾਰੇ ਖਾਲੀ ਹੱਥ ਸਨ।

ਸਾਡਾ ਰੰਗਮੰਚ ਬਿਲਕੁਲ ਸਾਦਾ ਸੀ। ਪਰਦੇ ਦੇ ਪਿੱਛੇ ਇਕ ਤਖਤੇ ਤੇ ਸਾਰਾ ਪ੍ਰੋਗਰਾਮ ਲਿਖ ਰਖਿਆ ਸੀ। ਕਮਰਾ ਸਾਫ਼ ਕੀਤਾ ਹੋਇਆ ਸੀ। ਫ਼ਰਸ਼ ਉਤੇ ਇਕ ਛੋਟੀ ਦਰੀ ਇਕ ਵਿਦਿਆਰਥੀ ਦੇ ਘਰ ਤੋਂ ਮੰਗਵਾ ਕੇ ਵਿਛਾਈ ਸੀ। ਸਕੂਲ ਵਿਚ ਇਸ ਤਰ੍ਹਾਂ ਦੀ ਕੋਈ ਚੀਜ਼ ਨਹੀਂ ਸੀ ਜਿਹੜੀ ਰੰਗਮੰਚ ਦੀ ਸ਼ੋਭਾ ਦੇ ਲਈ ਰੱਖੀ ਜਾ ਸਕੇ। ਫਿਰ ਵੀ ਪਿੱਪਲ ਅਤੇ ਨਿੰਮ ਦੀਆਂ ਟਾਹਣੀਆਂ ਕੱਟ ਕੇ ਪੱਤਿਆਂ ਨਾਲ ਦੀਵਾਰਾਂ ਸਜਾ ਦਿਤੀਆਂ ਸਨ। ਫ਼ਰਸ਼ ਉਤੇ ਮੁੰਡਿਆਂ ਨੇ ਰੰਗ-ਬਰੰਗੀ ਮਿੱਟੀ ਨਾਲ ਆਪਣੀ ਪਸੰਦ ਦੇ ਚਿੱਤਰ ਬਣਾਏ ਸਨ। ਚੂਹੇ ਦਾ ਨਾਟਕ ਸ਼ੁਰੂ ਹੋਇਆ ਅਤੇ ਖਤਮ ਹੋ ਗਿਆ। ਵੱਡੇ ਅਤੇ ਛੋਟੇ ਸਾਰੇ ਸ਼ਾਂਤ ਭਾਵ ਨਾਲ ਦੇਖਦੇ ਰਹੇ। ਛੋਟੇ ਵਿਦਿਆਰਥੀ ਤਾਂ ਬੜੀ ਦਿਲਚਸਪੀ ਨਾਲ ਦੇਖ ਰਹੇ ਸਨ। ਵੱਡੇ ਵੀ ਹੈਰਾਨ ਹੋ ਕੇ ਦੇਖ ਰਹੇ ਸਨ।

'ਇਹ ਕੀ ? ਇਹ ਨਵੀਨਤਾ ਕਿਸ ਤਰ੍ਹਾਂ ਦੀ ?' ਇਹ ਨਾਟਕ ਕਿਸ ਤਰ੍ਹਾਂ ਦਾ ?'

ਮੈਨੂੰ ਕਹਿਣਾ ਚਾਹੀਦਾ ਹੈ ਕਿ ਮੁੰਡਿਆਂ ਨੇ ਨਾਟਕ ਸੁੰਦਰ ਢੰਗ ਨਾਲ ਖੇਡਿਆ ਸੀ। ਉਹ ਭੁੱਲਾਂ ਨਹੀਂ ਕਰ ਰਹੇ ਸਨ। 'ਪਾਰੰਪਟਰ' ਕੋਈ ਰਖਿਆ ਹੀ ਨਹੀਂ ਗਿਆ ਸੀ। ਜਿਥੇ ਥੋੜ੍ਹੀ ਜਿਹੀ ਗਲਤੀ ਦਾ ਸ਼ੱਕ ਹੁੰਦਾ ਸੀ, ਉਥੇ ਮੈਂ ਹੀ ਉਸ ਨੂੰ ਸੁਧਾਰ ਦਿੰਦਾ ਸੀ।

ਦੂਸਰਾ ਨਾਟਕ 'ਬੁੱਢੀ' ਅਤੇ ਤੀਜਾ 'ਖਰਗੋਸ਼' ਖੇਡਿਆ ਗਿਆ।

ਲੈ ਦੇ ਕੇ ਪਰਦਾ ਇਕ ਹੀ ਸੀ। ਸੀਨ (ਸੀਨਰੀ) ਕੋਈ ਨਹੀਂ ਸੀ। ਮੁੰਡੇ ਕਦੀ ਸਿਰ ਉਤੇ ਕੱਪੜਾ ਪਾ ਲੈਂਦੇ ਸਨ, ਕਦੀ ਹੱਥ ਵਿਚ ਸੋਟੀ ਫੜ ਲੈਂਦੇ ਸਨ। ਬਾਕੀ ਸਾਰਾ ਆਧਾਰ ਤਾਂ ਮੁੰਡਿਆਂ ਦੇ ਅਭਿਨੈ ਤੇ ਹੀ ਸੀ।

ਅੰਤਮ ਪ੍ਰਾਰਥਨਾ ਦੇ ਬਾਅਦ ਨਾਟਕ ਦਾ ਕੰਮ ਸਮਾਪਤ ਹੋਇਆ ਅਤੇ ਮੈਂ ਰੰਗਮੰਚ ਤੇ ਆਇਆ। ਮੈਂ ਨਾਟਕ ਦੇ ਮੈਨੇਜਰ ਦੀ ਹੈਸੀਅਤ ਵਿਚ ਆਪਣੇ ਦਰਸ਼ਕਾਂ ਨੂੰ ਕਿਹਾ - 'ਸੱਜਣੋ ! ਸਾਡੇ ਇਨ੍ਹਾਂ ਨਾਟਕ-ਪ੍ਰਯੋਗਾਂ ਨੂੰ ਸ਼ਾਂਤੀਪੂਰਵਕ ਦੇਖਣ ਦੇ ਲਈ ਅਸੀਂ ਦਿਲੋਂ ਤੁਹਾਡਾ ਉਪਕਾਰ ਮੰਨਦੇ ਹਾਂ। ਇਸ ਸੰਬੰਧ ਵਿਚ ਮੈਂ ਤੁਹਾਡੇ ਸਾਹਮਣੇ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਆਸ਼ਾ ਹੈ, ਤੁਸੀਂ ਸੁਣਨ ਦੀ ਕਿਰਪਾ ਕਰੋਗੇ :

'ਇਹ ਚੌਥੀ ਜਮਾਤ ਦੇ ਵਿਦਿਆਰਥੀ ਹਨ। ਜਦੋਂ ਮੈਂ ਇਹਨਾਂ ਨੂੰ ਪੁੱਛਿਆ ਕਿ ਇਸ ਅਵਸਰ ਤੇ ਅਸੀਂ ਵੀ ਆਪਣੇ ਨਾਟਕ ਕਿਉਂ ਨਾ ਖੇਡੀਏ ਤਾਂ ਇਹ ਝੱਟ ਹੀ ਤਿਆਰ ਹੋ ਗਏ। ਇਨ੍ਹਾਂ ਨੇ ਬੜੇ ਉਤਸ਼ਾਹ ਅਤੇ ਤਤਪਰਤਾ ਦਾ ਪਰਿਚਯ ਦਿਤਾ। ਤੁਰੰਤ ਹੀ ਨਾਟਕ ਪਸੰਦ ਕੀਤੇ ਗਏ। ਜਿਹੜੀਆਂ ਕਹਾਣੀਆਂ ਇਹਨਾਂ ਨੇ ਪੜ੍ਹੀਆਂ ਅਤੇ ਸੁਣੀਆਂ ਸਨ, ਤੁਹਾਡੇ ਸਾਹਮਣੇ ਹੁਣੇ ਉਸ ਦਾ ਅਭਿਨੈ ਇਹ ਕਰ ਚੁੱਕੇ ਹਨ।

ਮੈਂ ਇਹਨਾਂ ਨੂੰ ਕਿਹਾ ਸੀ ਕਿ ਜਿਸ ਤਰ੍ਹਾਂ ਹਰ ਹਫ਼ਤੇ ਅਸੀਂ ਬਿਨ੍ਹਾਂ ਕਿਸੇ ਤਿਆਰੀ ਦੇ ਨਾਟਕ ਖੇਡਦੇ ਹਾਂ ਉਸੇ ਤਰ੍ਹਾਂ ਇਸ ਵਾਰ ਵੀ ਖੇਡਾਂਗੇ। ਸਾਡੀ ਜਮਾਤ ਵਿਚ ਕੋਈ ਚੀਜ਼ ਰਟਾਈ ਨਹੀਂ ਜਾਂਦੀ। ਵਿਦਿਆਰਥੀਆਂ ਨੂੰ ਕਹਾਣੀਆਂ ਦਾ ਵਿਸ਼ਾ ਭਲੀ ਭਾਂਤ ਯਾਦ ਰਹਿ ਜਾਂਦਾ ਹੈ। ਹਰ ਪਾਤਰ ਜਾਣਦਾ ਹੈ ਕਿ ਕਹਾਣੀ ਵਿਚ ਉਸ ਦਾ ਕਥਨ ਕੀ ਹੈ। ਫਿਰ ਤਾਂ ਰੰਗਮੰਚ ਤੇ ਕਹਾਣੀ ਦਾ ਸੰਬੰਧ ਬਣਾਈ ਰਖਣ ਲਈ ਪ੍ਰਸੰਗ ਦੇ ਅਨੁਸਾਰ ਇਹ ਆਪਣੀ ਇੱਛਾ ਅਨੁਸਾਰ ਵਾਰਤਾਲਾਪ ਕਰ ਲੈਂਦੇ ਹਨ। ਇਸ ਵਿਚ ਕਿਸੇ ਵੀ ਵਿਦਿਆਰਥੀ ਨੂੰ ਕਦੀ ਆਪਣਾ ਪਾਰਟ ਯਾਦ ਕਰਨ ਦੀ ਜ਼ਰੂਰਤ ਨਹੀਂ ਰਹਿੰਦੀ। ਸੀਨਰੀ ਅਤੇ ਪਹਿਰਾਵਾ ਤਾਂ ਨਾਟਕ ਦੇ ਗੌਣ ਅੰਗ ਹਨ, ਮਹੱਤਵਪੂਰਣ ਅੰਗ ਤਾਂ ਅਭਿਨੈ ਅਤੇ ਭਾਵ-ਪ੍ਰਦਰਸ਼ਨ ਹੈ। ਅਸੀਂ ਇਸੇ ਗੱਲ ਤੇ ਵਿਸ਼ੇਸ਼ ਧਿਆਨ ਦਿੰਦੇ ਹਾਂ। ਵੇਸ-ਭੂਸ਼ਾ ਦੀ ਅਧਿਕਤਾ ਨਹੀਂ ਰਖਦੇ। ਇਸ ਨਾਲ ਅਭਿਨੈ ਦੇ ਵਿਕਾਸ ਦਾ ਪੂਰਾ ਅਵਸਰ ਮਿਲਦਾ ਹੈ। ਤੁਸੀਂ ਇਥੇ ਜੋ ਕੁਝ ਦੇਖਿਆ ਹੈ ਉਸ ਨਾਲ ਤੁਹਾਨੂੰ ਵੀ ਇਹੀ ਪ੍ਰਤੀਤ ਹੋਇਆ ਹੋਵੇਗਾ। ਮੇਰੇ ਵਿਦਿਆਰਥੀਆਂ ਨੂੰ ਇਸ ਕੰਮ ਵਿਚ ਬੜਾ ਮਜ਼ਾ ਆਉਂਦਾ ਹੈ। ਉਹ ਇਸ ਨੂੰ ਦਿਲੋਂ ਚਾਹੁੰਦੇ ਹਨ। ਉਹਨਾਂ ਨੂੰ ਕਦੀ ਸ਼ਾਬਾਸ਼ ਦੇਣ ਦੀ ਜ਼ਰੂਰਤ ਨਹੀਂ ਪੈਂਦੀ। ਆਪਣੇ ਕੰਮ ਨਾਲ ਉਹਨਾਂ ਨੂੰ ਆਪਣੇ ਆਪ ਹੀ ਪੂਰਨ ਸੰਤੁਸ਼ਟੀ ਹੋ ਜਾਂਦੀ ਹੈ।

'ਸੱਜਣੋ ! ਜਿਸ ਪ੍ਰੇਮ ਅਤੇ ਸ਼ਾਂਤੀ ਨਾਲ ਵਿਦਿਆਰਥੀਆਂ ਦੇ ਇਹ ਨਾਟਕ ਤੁਸੀਂ ਦੇਖੇ ਹਨ, ਉਸਦੇ ਲਈ ਮੈਂ ਤੁਹਾਡਾ ਦਿਲੋਂ ਧੰਨਵਾਦ ਕਰਦਾ ਹਾਂ।'

ਨਿਰਦੇਸ਼ਕ ਸਾਹਿਬ ਦੇ ਮੂੰਹ ਉਤੇ ਪ੍ਰਸੰਨਤਾ ਸੀ। ਮੈਂ ਬੜੀ ਦੇਰ ਤੋਂ ਇਸ ਗੱਲ ਨੂੰ ਦੇਖ ਰਿਹਾ ਸਾਂ। ਉਹ ਤੁਰੰਤ ਉੱਠੇ ਅਤੇ ਬੋਲੇ :

'ਸ੍ਰੀ ਲਕਸ਼ਮੀ ਸ਼ੰਕਰ ਅਤੇ ਉਹਨਾਂ ਦੇ ਵਿਦਿਆਰਥੀਆਂ ਨੇ ਹੁਣੇ ਜਿਸ ਰੂਪ ਵਿਚ ਸਾਡਾ ਵਾਸਤਵਿਕ ਮਨੋਰੰਜਨ ਕੀਤਾ ਹੈ, ਉਸਦੇ ਲਈ ਮੈਂ ਉਹਨਾਂ ਦਾ ਅਭਿਨੰਦਨ ਕਰਦਾ ਹਾਂ। ਉਹਨਾਂ ਦਾ ਕੰਮ ਸਚਮੁਚ ਹੀ ਸੁੰਦਰ ਸੀ। ਮੈਨੂੰ ਤਾਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਜਿਵੇਂ ਮੈਂ ਆਪਣੀ ਮਾਤ ਭੂਮੀ – ਇੰਗਲੈਂਡ ਵਿਚ ਹਾਂ। ਇਹ ਨਾਟਕ ਨਿਰਸੰਦੇਹ ਅਦਭੁਤ ਸੀ ਜਦੋਂ ਕਿ ਇਹ ਨੰਨ੍ਹੇ ਨੰਨ੍ਹੇ ਬਾਲਕ ਖ਼ੁਦ ਚੁਸਤੀ ਨਾਲ ਚੂਹੇ, ਦਰਜੀ ਅਤੇ ਰਾਜਾ ਦਾ ਅਭਿਨੈ ਕਰ ਰਹੇ ਸਨ। 'ਰੇਸੀਟੇਸ਼ਨ' ਅਤੇ ਰਟੇ ਹੋਏ ਸੰਵਾਦਾਂ ਦਾ ਜ਼ਮਾਨਾ ਹੁਣ ਬੀਤ ਚੁੱਕਾ ਹੈ। ਇਹ ਚੀਜ਼ਾਂ ਵਾਸਤਵ ਵਿਚ ਝੂਠ, ਅਸਭਿਅ ਅਤੇ ਆਤਮਾ ਦਾ ਨਾਸ਼ ਕਰਨ ਵਾਲੀਆਂ ਹਨ।'

ਇੰਨਾ ਕਹਿ ਕੇ ਉਹ ਠਹਿਰੇ ਅਤੇ ਫਿਰ ਕਹਿਣ ਲੱਗੇ :

'ਮੈਂ ਫਿਰ ਕਹਿੰਦਾ ਹਾਂ ਕਿ ਅੱਜ ਦਾ ਇਹ ਕੰਮ ਦੇਖ ਕੇ ਮੈਨੂੰ ਬਹੁਤ ਹੀ ਆਨੰਦ ਆਇਆ ਹੈ। ਇਸ ਦੇ ਲਈ ਮੈਂ ਇਹਨਾਂ ਨੂੰ ਇਨਾਮ ਨਹੀਂ ਦੇਵਾਂਗਾ। ਨਾਟਕ ਖੇਡਦੇ ਸਮੇਂ ਇਨ੍ਹਾਂ ਨੂੰ ਜੋ ਵਾਸਤਵਿਕ ਆਨੰਦ ਮਿਲ ਰਿਹਾ ਸੀ, ਇਨ੍ਹਾਂ ਲਈ ਇਹੀ ਸੱਚਾ ਇਨਾਮ ਹੈ। ਸਚਮੁਚ, ਅੱਜ ਮੈਂ ਬਹੁਤ ਹੀ ਖ਼ੁਸ਼ ਹਾਂ। ਬਹੁਤ ਹੀ ਖ਼ੁਸ਼।'

ਸੰਮੇਲਨ ਖਤਮ ਹੋਇਆ।

ਲੋਕ ਆਪਣੇ-ਆਪਣੇ ਘਰ ਚਲੇ ਗਏ।

ਸਾਹਿਬ ਦੀ ਖ਼ੁਸ਼ੀ ਦਾ ਕੋਈ ਅੰਤ ਨਾ ਰਿਹਾ। ਉਹਨਾਂ ਨੇ ਵੱਡੇ ਸਾਹਿਬ ਦੇ ਨਾਲ ਮੇਰਾ ਪਰਿਚਯ ਕਰਵਾਇਆ ਅਤੇ ਮੇਰੇ ਪ੍ਰਯੋਗ ਦੀ ਗੱਲ ਵੀ ਕੀਤੀ। ਸਾਹਿਬ ਨੇ ਮੇਰੇ ਨਾਲ ਹੱਥ ਮਿਲਾਦਿਆਂ ਕਿਹਾ :

'ਸ਼ਾਬਾਸ਼ ! ਤੁਸੀਂ ਆਪਣੇ ਕੰਮ ਵਿਚ ਸਫ਼ਲ ਹੋਏ ਹੋ। ਇਹ ਪ੍ਰਯੋਗ ਲਗਾਤਾਰ ਕਰਦੇ ਰਹਿਣਾ। ਅਸਲ ਸਿੱਖਿਆ ਤਾਂ ਇਸ ਵਿਚ ਹੀ ਹੈ ਅਤੇ ਬਾਕੀ ਸਾਰੇ ਤਾਂ ਨਿਰਉਪਯੋਗੀ ਹਨ, ਨਿਰਾ ਢੌਂਗ ਹਨ।'

ਨਿਰਦੇਸ਼ਕ ਦੇ ਇਨ੍ਹਾਂ ਸ਼ਬਦਾਂ ਨੇ ਮੇਰੇ ਸਾਹਿਬ ਦੇ ਮਨ ਵਿਚ ਕਿਸ ਤਰ੍ਹਾਂ ਦੀ ਗੁਦਗੁਦੀ ਅਤੇ ਕਿੰਨਾ ਮਾਣ ਪੈਦਾ ਕੀਤਾ ਹੋਵੇਗਾ, ਤੁਸੀਂ ਹੀ ਸੋਚ ਲਉ। ਮੈਂ ਤਾਂ ਪ੍ਰਸੰਨ ਸੀ ਹੀ।

ਮੈਂ ਘਰ ਗਿਆ। ਸਚਮੁਚ ਅੱਜ ਮੈਂ ਬੇਹੱਦ ਖ਼ੁਸ਼ ਸੀ। ਸਾਹਿਬ ਨੇ ਮੇਰੇ ਨਾਲ ਹੱਥ ਮਿਲਾਇਆ ਅਤੇ ਮੈਨੂੰ ਸ਼ਾਬਾਸ਼ ਦਿਤੀ, ਇਹ ਇਕ ਕਾਰਣ ਸੀ। ਪਰ ਅਸਲ ਕਾਰਣ ਤਾਂ ਇਹ ਸੀ ਕਿ ਅੱਜ ਮੇਰੇ ਪ੍ਰਯੋਗ ਦੀ ਕਦਰ ਕੀਤੀ ਗਈ ਸੀ। ਮੈਂ ਸੋਚਿਆ, ਸਾਹਿਬ ਤਾਂ ਇਕ ਪੁਲੀਟੀਕਲ ਅਫਸਰ ਹੈ। ਉਹਨਾਂ ਨੂੰ ਇਸ ਨਵੀਂ ਪਾਠਸ਼ਾਲਾ ਅਤੇ ਇਸਦੇ ਸੰਬੰਧ ਦੀਆਂ ਸਾਰੀਆਂ ਗੱਲਾਂ ਦਾ ਕੀ ਪਤਾ ਹੋਵੇਗਾ ? ਪਰ ਬਾਅਦ ਵਿਚ ਮੈਨੂੰ ਪਤਾ ਲੱਗਿਆ ਕਿ ਉਹਨਾਂ ਨੇ ਆਪਣੇ ਲੜਕੇ ਨੂੰ ਯੂਰਪ ਦੇ ਕਿਸੇ ਆਧੁਨਿਕ ਸਕੂਲ ਵਿਚ ਪੜ੍ਹਨ ਦੇ ਲਈ ਭਰਤੀ ਕਰਾਇਆ ਹੈ, ਅਤੇ ਇਸ ਲਈ ਉਹ ਨਵੀਂ ਸਿੱਖਿਆ ਨਾਲ ਪ੍ਰੇਮ ਰਖਦੇ ਹਨ।

ਰਾਤ ਮੇਰੇ ਦੋ-ਚਾਰ ਸਾਥੀ ਅਧਿਆਪਕ ਮੈਨੂੰ ਮਿਲਣ ਆਏ। ਉਹ ਮੈਨੂੰ ਪੁੱਛ ਹੀ ਰਹੇ ਸਨ ਕਿ ਨਿਰਦੇਸ਼ਕ ਨੇ ਮੈਨੂੰ ਕੀ ਕਿਹਾ ਹੈ ਅਤੇ ਕੀ ਨਹੀਂ, ਕਿ ਇੰਨੇ ਵਿਚ ਸਾਡੇ ਅਫਸਰ ਦੀ ਚਿੱਠੀ ਆ ਗਈ ਅਤੇ ਮੈਂ ਉਹਨਾਂ ਦੇ ਘਰ ਚਲਾ ਗਿਆ।

ਸਾਹਿਬ ਅੱਜ ਪ੍ਰਸੰਨ ਸੀ। ਨਿਰਦੇਸ਼ਕ ਨੇ ਸਕੂਲ ਦੇ ਕੰਮ ਤੋਂ ਤਸੱਲੀ ਪ੍ਰਗਟ ਕੀਤੀ ਸੀ। ਜਾਂਦੇ ਹੀ ਸਾਹਿਬ ਨੇ ਮੈਨੂੰ ਕੁਰਸੀ ਦਿਤੀ ਅਤੇ ਆਪ ਆਰਾਮ ਕੁਰਸੀ ਉਤੇ ਬੈਠ ਕੇ ਬੋਲੇ, 'ਭਾਈ, ਪਹਿਲਾਂ ਮੈਨੂੰ ਇਹ ਤਾਂ ਦੱਸ ਕਿ ਮੁੰਡਿਆਂ ਨੇ ਨਾਟਕ ਰਟੇ ਸਨ ਜਾਂ ਨਹੀਂ ?'

ਮੈਂ ਕਿਹਾ, 'ਜੀ ਤੁਹਾਡੇ ਮਨ ਉਤੇ ਉਹਨਾਂ ਦੇ ਕੰਮ ਦੀ ਕਿਸ ਤਰ੍ਹਾਂ ਦੀ ਛਾਪ ਪਈ ?'

ਸਾਹਿਬ ਨੇ ਕਿਹਾ, 'ਮੈਂ ਤਾਂ ਬਹੁਤ ਖ਼ੁਸ਼ ਹੋਇਆ ਹਾਂ, ਪਰ ਮੁੰਡਿਆਂ ਨੇ ਇਹ ਸਭ ਯਾਦ ਕਿਸ ਤਰ੍ਹਾਂ ਕੀਤਾ ਹੋਵੇਗਾ ? ਉਹਨਾਂ ਬੜੇ ਚੰਗੇ ਢੰਗ ਨਾਲ ਗੱਲਾਂ ਕੀਤੀਆਂ ਸਨ।'

ਮੈਂ ਕਿਹਾ, 'ਜੀ, ਤੁਸੀਂ ਸੱਚ ਕਹਿੰਦੇ ਹੋ। ਮੈਂ ਉਹਨਾਂ ਨੂੰ ਕਹਾਣੀਆਂ ਸੁਣਾਈਆਂ

ਸਨ। ਕਹਾਣੀਆਂ ਉਹਨਾਂ ਨੂੰ ਪਸੰਦ ਆਈਆਂ ਸਨ। ਕਹਾਣੀਆਂ ਦੇ ਪਾਤਰਾਂ ਦੇ ਮਨੋਭਾਵ ਦੇ ਨਾਲ ਉਹਨਾਂ ਨੇ ਇਕਾਤਮਕਤਾ ਦਾ ਅਹਿਸਾਸ ਅਨੁਭਵ ਕੀਤਾ ਸੀ। ਜੋ ਗੱਲਾਂ ਉਹਨਾਂ ਨੇ ਵਾਸਤਵ ਵਿਚ ਅਪਣਾ ਲਈਆਂ ਸਨ ਉਹਨਾਂ ਨੂੰ ਹੀ ਉਹ ਆਪਣੇ ਢੰਗ ਨਾਲ ਪ੍ਰਗਟ ਕਰ ਰਹੇ ਸਨ।'

ਸਾਹਿਬ ਨੇ ਪੁੱਛਿਆ – 'ਪਰ ਉਹਨਾਂ ਨੂੰ ਅਭਿਨੈ ਕਿਸ ਨੇ ਸਿਖਾਇਆ ?'

ਮੈਂ ਕਿਹਾ – 'ਸਿਖਾਂਦਾ ਕੌਣ ਹੈ ? ਅਸੀਂ ਹਰ ਹਫ਼ਤੇ ਨਾਟਕ ਖੇਡਦੇ ਹਾਂ। ਮੈਂ ਆਪ ਉਹਦੇ ਵਿਚ ਹਿੱਸਾ ਲੈਂਦਾ ਹਾਂ ਅਤੇ ਮੁੰਡੇ ਤਾਂ ਸ਼ਾਮਿਲ ਹੁੰਦੇ ਹੀ ਹਨ। ਮੈਂ ਆਪਣੇ ਪਾਤਰਾਂ ਦੇ ਹਾਵ-ਭਾਵ, ਜਿਸ ਤਰ੍ਹਾਂ ਮੈਨੂੰ ਆਉਂਦੇ ਹਨ, ਉਹਨਾਂ ਦੇ ਸਾਹਮਣੇ ਪ੍ਰਗਟ ਕਰਦਾ ਹਾਂ। ਮੁੰਡੇ ਵੀ ਆਪਣੇ ਪਾਤਰਾਂ ਦੇ ਹਾਵ-ਭਾਵ ਪ੍ਰਗਟ ਕਰਦੇ ਹਨ।'

ਸਾਹਿਬ ਨੇ ਕਿਹਾ, 'ਪਰ ਇਹ ਹੁੰਦਾ ਕਿਸ ਤਰ੍ਹਾਂ ਹੈ ? ਮੈਂ ਤਾਂ ਸਮਝ ਨਹੀਂ ਸਕਿਆ ?'

ਮੈਂ ਕਿਹਾ – 'ਸਾਹਿਬ, ਵਿਦਿਆਰਥੀਆਂ ਦੀਆਂ ਅੱਖਾਂ ਖੁੱਲ੍ਹੀਆਂ ਰਹਿੰਦੀਆਂ ਹਨ ਨਾ ? ਉਹ ਦਰਜੀ, ਛੀਂਬੇ, ਘੁਮਿਆਰ, ਚੂਹਿਆਂ ਆਦਿ ਨੂੰ ਦੇਖਦੇ ਹਨ, ਉਹਨਾਂ ਦੀਆਂ ਗੱਲਾਂ ਸੁਣਦੇ ਹਨ। ਕਹਾਣੀ ਵਿਚ ਉਹਨਾਂ ਦਾ ਜੋ ਵਰਣਨ ਆਉਂਦਾ ਹੈ, ਉਸ ਨੂੰ ਵੀ ਉਹ ਸੁਣਦੇ ਹਨ। ਈਸ਼ਵਰ ਨੇ ਉਹਨਾਂ ਨੂੰ ਕਲਪਨਾ-ਸ਼ਕਤੀ ਵੀ ਦਿਤੀ ਹੈ, ਇਸ ਲਈ ਉਹ ਅਨੁਭਵ ਅਤੇ ਕਲਪਨਾ ਦਾ ਮੇਲ ਮਿਲਾ ਕੇ ਅਭਿਨੈ ਕਰਦੇ ਹਨ। ਉਹਨਾਂ ਨੂੰ ਜਿਸ ਤਰ੍ਹਾਂ ਸੁਝਦਾ ਹੈ, ਉਸੇ ਤਰ੍ਹਾਂ ਕਰਦੇ ਹਨ। ਉਹ ਖ਼ੁਦ ਹੀ ਆਪਣੇ ਅਧਿਆਪਕ ਹੁੰਦੇ ਹਨ। ਉਹ ਦੇਖ ਲੈਂਦੇ ਹਨ ਕਿ ਅਨੁਭਵ ਅਤੇ ਕਲਪਨਾ ਨੂੰ ਰੰਗਮੰਚ ਤੇ ਕਿਸ ਤਰ੍ਹਾਂ ਪੇਸ਼ ਕੀਤਾ ਜਾ ਸਕਦਾ ਹੈ।'

ਸਾਹਿਬ ਨੇ ਕਿਹਾ, 'ਇਹ ਤਾਂ ਬਹੁਤ ਹੀ ਗੰਭੀਰ ਅਤੇ ਔਖੀਆਂ ਗੱਲਾਂ ਹਨ।'

ਮੈਂ ਕਿਹਾ – 'ਜੀ ਹਾਂ, ਪਰ ਮੁੰਡਿਆਂ ਨੂੰ ਇਹਨਾਂ ਗੱਲਾਂ ਦਾ ਖਿਆਲ ਨਹੀਂ ਹੁੰਦਾ ਹੈ ? ਇਹ ਤਾਂ ਮੈਂ ਹਾਂ ਕਿ ਉਹਨਾਂ ਦੇ ਕੰਮਾਂ ਬਾਰੇ ਤੁਹਾਨੂੰ ਸੁਣਾ ਰਿਹਾ ਹਾਂ।'

ਸਾਹਿਬ ਨੇ ਕਿਹਾ – 'ਠੀਕ ...... । ਸਚਮੁਚ ਅੱਜ ਤਾਂ ਤੂੰ ਕਮਾਲ ਹੀ ਕਰ ਦਿਤਾ। ਨਿਰਦੇਸ਼ਕ ਅੱਜ ਬਹੁਤ ਹੀ ਖ਼ੁਸ਼ ਸਨ।'

ਮੈਂ ਕਿਹਾ, 'ਜੇ ਉਹ ਖ਼ੁਸ਼ ਨਾ ਹੁੰਦੇ ਤਾਂ ਵੀ ਨਾਟਕ ਦਾ ਸਾਡਾ ਕੰਮ ਤਾਂ ਜਾਰੀ ਹੀ ਰਹਿੰਦਾ।'

ਸਾਹਿਬ ਬੋਲੇ, 'ਪਰ ਤੂੰ ਆਪਣੇ ਇਹਨਾਂ ਪ੍ਰਯੋਗਾਂ ਦੀ ਗੱਲ ਮੈਨੂੰ ਤਾਂ ਕਦੀ ਨਹੀਂ ਕਹੀ। ਸ਼ਾਇਦ ਮੁਖ ਅਧਿਆਪਕ ਅਤੇ ਦੂਸਰੇ ਅਧਿਆਪਕ ਵੀ ਨਹੀਂ ਜਾਣਦੇ ਸਨ।'

ਮੈਂ ਕਿਹਾ –'ਜੀ, ਸੱਚ ਹੈ। ਮੈਂ ਕਦੀ ਵੀ ਉਹਨਾਂ ਨਾਲ ਇਸਦਾ ਜ਼ਿਕਰ ਨਹੀਂ ਕੀਤਾ। ਉਹਨਾਂ ਦੇ ਵਿਚਾਰ ਵਿਚ ਤਾਂ ਇਹ ਸਭ ਫਜ਼ੂਲ ਹੈ। ਉਹ ਤਾਂ ਛਿਮਾਹੀ ਪ੍ਰੀਖਿਆ ਦੇ ਲਈ 'ਕੋਰਸ' ਤਿਆਰ ਕਰਾਉਣ ਵਿਚ ਲੱਗੇ ਹਨ।'

ਸਾਹਿਬ ਨੇ ਪੁੱਛਿਆ, 'ਪਰ ਉਹਨਾਂ ਨੂੰ ਪਤਾ ਤਕ ਵੀ ਨਾ ਚਲਿਆ, ਇਹ ਕਿਸ ਤਰ੍ਹਾਂ ਦੀ ਗੱਲ ਹੈ ?'

ਮੈਂ ਕਿਹਾ, 'ਜੀ, ਅਸੀਂ ਹਰ ਹਫ਼ਤੇ ਬਾਹਰ ਘੁੰਮਣ ਜਾਂਦੇ ਹਾਂ ਅਤੇ ਉਥੇ ਖੇਲ ਦੇ ਰੂਪ ਵਿਚ ਇਹ ਸਭ ਕਰਦੇ ਹਾਂ। ਮੈਂ ਆਪਣੇ ਨਾਲ ਇਕ ਚਾਦਰ ਲੈ ਜਾਂਦਾ ਹਾਂ। ਉਸਦਾ ਪਰਦਾ ਬਣਾ ਲਿਆ ਜਾਂਦਾ ਹੈ। ਦੋ ਮੁੰਡੇ ਉਸ ਨੂੰ ਫੜ ਕੇ ਖੜੇ ਹੋ ਜਾਂਦੇ ਹਨ। ਇਧਰ ਦੇਖਣ ਵਾਲੇ ਅਤੇ ਉਧਰ ਖੇਡਣ ਵਾਲੇ।'

ਸਾਹਿਬ ਨੇ ਪੁੱਛਿਆ – 'ਕੀ ਸੱਚ ਹੈ ?'

ਮੈਂ ਕਿਹਾ – 'ਜੀ, ਠੀਕ ਹੀ ਕਹਿੰਦਾ ਹਾਂ।'

ਸਾਹਿਬ –'ਚੰਗਾ, ਤਾਂ ਹੁਣ ਮੈਂ ਆਪਣੇ ਸਕੂਲ ਵਿਚ ਸਾਰੀਆਂ ਜਮਾਤਾਂ ਵਿਚ ਨਾਟਕ ਦਾ ਪ੍ਰੋਗਰਾਮ ਵੀ ਰੱਖਾਂਗਾ। ਨਿਰਦੇਸ਼ਕ ਸਾਹਿਬ ਨੂੰ ਇਹ ਬਹੁਤ ਹੀ ਪਸੰਦ ਹੈ। ਸਚਮੁਚ ਨਾਟਕ ਬੜੀ ਕਾਮਯਾਬੀ ਨਾਲ ਖੇਡੇ ਗਏ ਸਨ। 'ਰੇਸੀਟੇਸ਼ਨ' ਆਦਿ ਦਾ ਝਗੜਾ ਨਾ ਰੱਖੋ ਤਾਂ ਹਾਨੀ ਹੀ ਕੀ ਹੈ ?'

ਮੈਂ ਕਿਹਾ – 'ਜੀ, ਮੈਂ ਤਾਂ ਇਸੇ ਵਿਚਾਰ ਦਾ ਹਾਂ। ਫਿਰ ਜਿਸ ਤਰ੍ਹਾਂ ਤੁਸੀਂ ਚਾਹੋ ਕਰ ਸਕਦੇ ਹੋ।'

ਸਾਹਿਬ ਨੇ ਕਿਹਾ – 'ਬਸ, ਮੈਂ ਇਹੀ ਕਹਾਂਗਾ। ਵੱਡੇ ਸਾਹਿਬ ਵੀ ਤਾਂ ਇਹੀ ਕਹਿੰਦੇ ਸੀ ਕਿ 'ਬੀ ਡੈਮਡ ਕ੍ਰੈਮਿਗ, ਯੈਸ, ਆਈ ਆਲਸੋ ਰੀਮੈਂਬਰ ਮਾਈ ਡੇਜ਼ ਆਫ਼ ਕੰਮਿਗ।' ਪਰ ਕਿਉਂਕਿ ਮੈਂ ਬਚਪਨ ਤੋਂ ਹੀ ਥੋੜ੍ਹਾ ਬੁੱਧੀਮਾਨ ਰਿਹਾ ਹਾਂ, ਇਸ ਲਈ ਮੈਨੂੰ ਜ਼ਿਆਦਾ ਔਖਿਆਈ ਨਹੀਂ ਹੋਈ। ਦੂਜੇ ਮੁੰਡੇ ਤਾਂ ਵਿਚਾਰੇ ਰਟ ਰਟ ਕੇ ਮਰ ਜਾਂਦੇ ਸਨ। 'ਬੀ ਡੈਮਡ ਕ੍ਰੈਮਿਗ।'

ਮੈਂ ਆਪਣੇ ਮਨ ਵਿਚ ਮੁਸਕਰਾ ਰਿਹਾ ਸੀ। ਮੈਂ ਸੋਚਿਆ, ਅੱਜ ਵੱਡੇ ਸਾਹਿਬ ਦੇ ਪਧਾਰਨ ਤੇ ਇਕ ਵੱਡਾ ਕੰਮ ਬਣ ਗਿਆ। ਮੇਰੇ ਪ੍ਰਯੋਗਾਂ ਵਿਚ ਅੱਜ ਦਾ ਇਹ ਅਨੁਭਵ ਵੀ ਮਹੱਤਵ ਵਾਲਾ ਹੈ। ਮੈਂ ਘਰ ਜਾ ਕੇ ਸੌਂ ਗਿਆ।

## 2

ਛਿਮਾਹੀ ਪ੍ਰੀਖਿਆ ਨੇੜੇ ਆ ਗਈ ਸੀ। ਦੂਜੀਆਂ ਜਮਾਤਾਂ ਵਿਚ ਪਿਛਲਾ ਕੰਮ ਦੁਹਰਾਇਆ ਜਾਣ ਲੱਗਾ ਸੀ। ਇਤਿਹਾਸ, ਭੂਗੋਲ, ਗਣਿਤ ਅਤੇ ਭਾਸ਼ਾ ਦੀ ਰਟਾਈ ਫਿਰ ਸ਼ੁਰੂ ਹੋ ਗਈ ਸੀ। ਇਕ ਵਾਰ ਤਾਂ ਉਹਨਾਂ ਦਾ ਛਿਮਾਹੀ ਅਭਿਆਸ ਪੂਰਾ ਵੀ ਹੋ ਚੁੱਕਾ ਸੀ। ਮੇਰੀ ਆਪਣੀ ਗੱਡੀ ਬੜੀ ਦੂਰ ਸੀ ਅਤੇ ਜੇ ਪ੍ਰੀਖਿਆ ਦੀ ਦ੍ਰਿਸ਼ਟੀ ਤੋਂ ਸੋਚਾਂ, ਤਦ ਤਾਂ ਮੈਂ ਬਹੁਤ ਹੀ ਪਿਛੜਿਆ ਹੋਇਆ ਸੀ। ਪਰ ਫਿਰ ਵੀ ਮੈਂ ਆਪਣੀ ਜਮਾਤ ਦੀ ਪ੍ਰੀਖਿਆ ਤਾਂ ਦਿਵਾਉਣੀ ਹੀ ਸੀ।

ਦੁਹਰਾਉਣ ਵਿਚ ਸਮਾਂ ਬਿਤਾਉਣ ਦੀ ਮੈਨੂੰ ਜ਼ਰੂਰਤ ਨਹੀਂ ਸੀ। ਮੇਰਾ ਓਨਾ ਸਮਾਂ ਬਚਣ ਹੀ ਵਾਲਾ ਸੀ। ਮੇਰੀ ਪੜ੍ਹਾਈ ਅੰਤ ਤੱਕ ਚਲਣ ਵਾਲੀ ਸੀ, ਕਿਉਂਕਿ ਮੇਰੀ ਜਮਾਤ ਵਿਚ ਜੋ ਕੁਝ ਹੁੰਦਾ ਸੀ, ਉਸਦੀ ਦੁਹਰਾਈ ਵਿਦਿਆਰਥੀ ਆਪਣੇ ਆਪ

ਹੀ ਕਰ ਲੈਂਦੇ ਸਨ। ਮੈਂ ਇਸ ਤਰ੍ਹਾਂ ਦੀਆਂ ਯੋਜਨਾਵਾਂ ਵੀ ਬਣਾ ਰਖੀਆਂ ਸਨ ਜਿਸ ਨਾਲ ਵਿਦਿਆਰਥੀ ਆਪਣਾ ਪੜ੍ਹਿਆ ਹੋਇਆ ਖੁਦ ਹੀ ਦੁਹਰਾ ਲਿਆ ਕਰਨ। ਉਦਾਹਰਣ ਵਜੋਂ ਕਈ ਖੇਲਾਂ ਵਿਚ ਕਵਿਤਾਵਾਂ ਦੀ ਦੁਹਰਾਈ ਤਾਂ ਉਹ ਵਾਰ ਵਾਰ ਕਰ ਹੀ ਲੈਂਦੇ ਸਨ।

ਪਰ ਅਜੇ ਤੱਕ ਮੈਂ ਭੂਗੋਲ, ਪਦਾਰਥ ਪਾਠ ਅਤੇ ਵਿਆਕਰਣ ਨੂੰ ਛੂਹਿਆ ਤਕ ਨਹੀਂ ਸੀ। ਮੈਂ ਸੋਚਿਆ ਹੁਣ ਮੈਂ ਵਿਆਕਰਣ ਸ਼ੁਰੂ ਕਰਾਂ। ਵਿਆਕਰਣ ਇਕ ਕਠਿਨ ਵਿਸ਼ਾ ਮੰਨਿਆ ਜਾਂਦਾ ਹੈ ਅਤੇ ਇਸ ਵਿਸ਼ੇ ਵਿਚ ਵਿਦਿਆਰਥੀਆਂ ਨੂੰ ਸਹਿਜ ਹੀ ਕੋਈ ਦਿਲਚਸਪੀ ਵੀ ਨਹੀਂ ਹੋ ਸਕਦੀ। ਚੌਥੀ ਜਮਾਤ ਦੇ ਵਿਦਿਆਰਥੀਆਂ ਨੂੰ ਭਾਸ਼ਾ ਦੀ ਚੀਰਫਾੜ ਕਰਨ ਵਿਚ ਭਲਾ ਕਿਉਂ ਆਨੰਦ ਆਵੇਗਾ ? ਉਸ ਵਿਚ ਇਸ ਤਰ੍ਹਾਂ ਦਾ ਕਿਹੜਾ ਰਸਿਕ ਤੱਤ ਹੈ, ਇਸ ਤਰ੍ਹਾਂ ਦੀ ਕਿਹੜੀ ਵਸਤੂ ਹੈ, ਜੋ ਉਹਨਾਂ ਦੇ ਲਈ ਆਨੰਦਦਾਇਕ ਹੋਵੇ ਜਾਂ ਜੀਵਨ ਦੇ ਲਈ ਉਪਯੋਗੀ ਕੋਈ ਗਿਆਨ ਪ੍ਰਾਪਤ ਕਰਾਉਂਦੀ ਹੋਵੇ ? ਉਸ ਵਿਚ ਇਸ ਤਰ੍ਹਾਂ ਦਾ ਕਿਹੜਾ ਸਥਲ ਹੈ ਜਿਥੇ ਪਹੁੰਚ ਕੇ ਵਿਦਿਆਰਥੀ ਇਹ ਕਹਿ ਸਕੇ ਕਿ ਵਾਹ, ਇਸ ਵਿਚ ਤਾਂ ਬੜਾ ਹੀ ਆਨੰਦ ਹੈ। ਇਹ ਤਾਂ ਬੜੀ ਹੀ ਉਪਯੋਗੀ ਚੀਜ਼ ਹੈ। ਇਸ ਕਾਰਣ ਮੈਂ ਆਪਣਾ ਇਹ ਵਿਚਾਰ ਬਣਾ ਰਖਿਆ ਹੈ ਕਿ ਵਿਆਕਰਣ ਦੀ ਸਿੱਖਿਆ ਵੱਡੀ ਉਮਰ ਦੇ ਉਹਨਾਂ ਵਿਦਿਆਰਥੀਆਂ ਲਈ ਉਪਯੁਕਤ ਹੋ ਸਕਦੀ ਹੈ ਜੋ ਭਾਸ਼ਾ ਦੀ ਸਿੱਖਿਆ ਵਿਚ ਦਿਲਚਸਪੀ ਲੈਣ ਲਗ ਪਏ ਹੋਣ। ਪ੍ਰਾਥਮਿਕ ਪਾਠਸ਼ਾਲਾ 'ਚੋਂ ਤਾਂ ਇਹ ਵਿਸ਼ਾ ਨਿਕਲ ਹੀ ਜਾਣਾ ਚਾਹੀਦਾ ਹੈ। ਜਿਹੜਾ ਵਿਸ਼ਾ ਸਿੱਖਣ ਵਿਚ ਕਠਿਨ ਹੋਵੇ ਅਤੇ ਜਿਸ ਨੂੰ ਸਿਖਦੇ ਸਿਖਦੇ ਵਿਦਿਆਰਥੀ ਅਕ ਜਾਵੇ, ਉਹ ਵਿਸ਼ਾ ਸਿਖਾਇਆ ਹੀ ਕਿਉਂ ਜਾਵੇ ? ਗਿਆਨ ਦੇ ਦੂਸਰੇ ਵਿਸ਼ੇ ਵੀ ਤਾਂ ਹਨ ਜਿਹੜੇ ਇਸ ਤਰ੍ਹਾਂ ਦੇ ਰੁੱਖੇ ਅਤੇ ਅਨ ਉਪਯੁਕਤ ਵਿਸ਼ਿਆਂ ਦੀ ਥਾਂ ਵਿਦਿਆਰਥੀਆਂ ਨੂੰ ਸਿਖਾਏ ਜਾਣ ?

ਪਰ ਮੇਰੇ ਲਈ ਤਾਂ ਇਹ ਪ੍ਰਯੋਗ ਜ਼ਰੂਰੀ ਹੀ ਸੀ। ਉਂਜ ਵੀ ਘੱਟੋ ਘੱਟ ਆਪਣੀ ਸ਼ਰਤ ਦੇ ਅਨੁਸਾਰ, ਪ੍ਰੀਖਿਆ ਦੇ ਸਮੇਂ ਤੱਕ ਤਾਂ ਮੈਨੂੰ ਇਹ ਵਿਸ਼ਾ ਵੀ ਵਿਦਿਆਰਥੀਆਂ ਨੂੰ ਭਲੀ ਭਾਂਤੀ ਸਿਖਾ ਦੇਣਾ ਜ਼ਰੂਰੀ ਸੀ। ਤਾਤਵਿਕ ਵਿਚਾਰਾਂ ਦੇ ਕਾਰਣ ਵਿਵਹਾਰ ਵਿਚ ਇਸ ਨੂੰ ਆਪਣੇ ਪ੍ਰਯੋਗਾਂ ਤੋਂ ਮੁਕਤ ਰਖਣਾ ਮੇਰੇ ਲਈ ਉਚਿਤ ਨਾ ਹੁੰਦਾ। ਮੈਂ ਤਾਂ ਇਹ ਸਿੱਧ ਕਰਨਾ ਹੀ ਸੀ ਕਿ ਅੱਜ ਕੱਲ੍ਹ ਦੀ ਚੌਥੀ ਜਮਾਤ ਵਿਚ ਵੀ ਇਹ ਵਿਸ਼ਾ ਕਿਸ ਤਰ੍ਹਾਂ ਚੰਗੀ ਤਰ੍ਹਾਂ ਸਿਖਾਇਆ ਜਾ ਸਕਦਾ ਹੈ।

ਮੈਂ ਵਿਆਕਰਣ ਦਾ 'ਕੋਰਸ' ਪੜ੍ਹਿਆ ਅਤੇ ਸੋਚਿਆ ਕਿ ਮੈਂ ਇਸ ਕਰਮ ਨਾਲ ਤਾਂ ਨਹੀਂ ਚਲਾਂਗਾ। ਸੰਗਯਾ, ਸਰਬਨਾਂਵ, ਕ੍ਰਿਆ ਆਦਿ ਦੀਆਂ ਪਰਿਭਾਸ਼ਾਵਾਂ ਰਟੀਆਂ ਤਾਂ ਬੜੀ ਜਲਦੀ ਜਾ ਸਕਦੀਆਂ ਹਨ, ਪਰ ਸਮਝ ਵਿਚ ਓਨੀ ਜਲਦੀ ਨਹੀਂ ਆ ਸਕਣਗੀਆਂ। ਜਦੋਂ ਬਚਪਨ ਵਿਚ ਮੈਨੂੰ ਇਹ ਵਿਸ਼ਾ ਸਮਝਾਇਆ ਜਾਂਦਾ ਸੀ ਤਾਂ ਮੇਰੇ ਲਈ ਵੀ ਇਸ ਨੂੰ ਸਮਝ ਸਕਣਾ ਮੁਸ਼ਕਿਲ ਸੀ, ਕੇਵਲ ਯਾਦ ਹੀ ਰਖ ਲੈਂਦਾ

ਸੀ। ਪਰ ਮੇਰੇ ਅਧਿਆਪਕਾਂ ਨੂੰ ਇਸ ਨਾਲ ਹੀ ਇਹ ਭਰਮ ਹੋ ਜਾਂਦਾ ਸੀ ਕਿ ਮੈਂ ਵਿਸ਼ੇ ਨੂੰ ਭਲੀ ਭਾਂਤੀ ਸਮਝ ਚੁੱਕਾ ਹਾਂ। ਮੈਂ ਪ੍ਰਚਲਿਤ ਪ੍ਰਥਾ ਨੂੰ ਤਾਂ ਨਮਸਕਾਰ ਕਰਨਾ ਹੀ ਠੀਕ ਸਮਝਿਆ। ਹੁਣ ਸਵਾਲ ਇਹ ਉਠਦਾ ਸੀ ਕਿ ਵਿਆਕਰਣ ਪੜ੍ਹਾਇਆ ਕਿਸ ਢੰਗ ਨਾਲ ਜਾਵੇ ? ਮੈਂ ਇਸ ਉਤੇ ਵਿਚਾਰ ਕੀਤੀ, ਇਕ ਯੋਜਨਾ ਵੀ ਬਣਾ ਲਈ ਅਤੇ ਉਹਦੇ ਅਨੁਸਾਰ ਕੰਮ ਕਰਨ ਲੱਗਾ। ਸਚਮੁਚ ਵਿਦਿਆਰਥੀਆਂ ਨੂੰ ਬੜਾ ਮਜ਼ਾ ਆਇਆ। ਉਹਨਾਂ ਦੇ ਲਈ ਇਹ ਇਕ ਸੁੰਦਰ ਖੇਲ ਹੋ ਗਿਆ ਅਤੇ ਦੋ ਮਹੀਨਿਆਂ ਵਿਚ ਹੀ ਉਹ ਸੰਗਯਾ, ਸਰਬਨਾਂਵ, ਵਿਸ਼ੇਸ਼ਣ, ਕ੍ਰਿਆ ਅਤੇ ਅੱਵੈ ਪਹਿਚਾਣਨਾ ਅਤੇ ਉਹਨਾਂ ਨੂੰ ਵਾਕਾਂ ਵਿਚੋਂ ਚੁਣ ਕੇ ਦਿਖਾਉਣਾ ਸਿਖ ਗਏ। ਇਕ ਵਚਨ ਕਰਤਾ ਅਤੇ ਕਰਮ ਨੂੰ ਪਹਿਚਾਣਨ ਦੀ ਯੋਜਨਾ ਉਤੇ ਵਿਚਾਰ ਕਰ ਰਿਹਾ ਸੀ ਕਿ ਇਸ ਵਿਚ ਇਕ ਦਿਨ, ਜਦੋਂ ਸਾਡੀ ਜਮਾਤ ਵਿਚ ਵਿਆਕਰਣ ਦੇ ਖੇਲ ਚਲ ਰਹੇ ਸਨ, ਅਚਾਨਕ ਉਪ-ਨਿਰਦੇਸ਼ਕ ਆ ਪਹੁੰਚੇ। ਉਹਨਾਂ ਨੇ ਮੇਰਾ ਕੰਮ ਦੇਖਿਆ ਅਤੇ ਉਹ ਦੰਗ ਰਹਿ ਗਏ। ਕਹਿਣ ਲੱਗੇ – 'ਭਈ, ਮੁੰਡਿਆਂ ਨੂੰ ਤਾਸ਼ ਖੇਡਣਾ ਕਿਉਂ ਸਿਖਾਉਂਦੇ ਹੋ ? ਛਿਮਾਹੀ ਪ੍ਰੀਖਿਆ ਨੇੜੇ ਆ ਰਹੀ ਹੈ, ਜਰਾ ਤੇਜ਼ੀ ਨਾਲ ਕੰਮ ਲਉ। ਦੇਖੋ, ਕਿਤੇ ਸਾਨੂੰ ਨੀਵਾਂ ਨਾ ਦੇਖਣਾ ਪਏ। ਯਾਦ ਰੱਖੋ, ਤੁਸੀਂ ਆਪਣਾ ਪ੍ਰਯੋਗ ਸਫਲ ਕਰਕੇ ਦਿਖਾਉਣਾ ਹੈ।

ਮੈਂ ਹੱਸ ਕੇ ਕਿਹਾ, 'ਜੀ, ਮੈਨੂੰ ਇਹਦੀ ਪੂਰੀ ਪੂਰੀ ਚਿੰਤਾ ਹੈ। ਇਹ ਤਾਂ ਵਿਆਕਰਣ ਦੇ ਖੇਲ ਚਲ ਰਹੇ ਹਨ। ਤੁਸੀਂ ਜ਼ਰਾ ਵਿਆਕਰਣ ਵਿਚ ਇਹਨਾਂ ਵਿਦਿਆਰਥੀਆਂ ਦੀ ਪ੍ਰੀਖਿਆ ਤਾਂ ਲਉ।

ਸਾਹਿਬ ਨੇ ਵਿਦਿਆਰਥੀਆਂ ਤੋਂ ਦੋ-ਚਾਰ ਸਵਾਲ ਪੁੱਛੇ। ਫਿਰ ਮੈਨੂੰ ਕਹਿਣ ਲੱਗੇ – 'ਉਹ ! ਇਹ ਤਾਂ ਬੜਾ ਹੀ ਸੁੰਦਰ ਕੰਮ ਹੋਇਆ ਹੈ। ਤੈਨੂੰ ਇਹ ਸਾਰੀ ਯੋਜਨਾ ਮੈਨੂੰ ਵੀ ਸਮਝਾਉਣੀ ਚਾਹੀਦੀ ਹੈ। ਜੇ ਤੁਸੀਂ ਆਪਣੇ ਵਿਦਿਆਰਥੀਆਂ ਨੂੰ ਇੰਨੀ ਦਿਲਚਸਪੀ ਦੇ ਨਾਲ ਵਿਆਕਰਣ ਪੜ੍ਹਾ ਸਕਦੇ ਹੋ, ਤਾਂ ਸਾਰੀਆਂ ਜਮਾਤਾਂ ਵਿਚ ਤੇਰੇ ਢੰਗ ਨਾਲ ਹੀ ਵਿਆਕਰਣ ਕਿਉਂ ਨਾ ਪੜ੍ਹਾਇਆ ਜਾਵੇ ? ਕੱਲ੍ਹ ਛੁੱਟੀ ਹੈ। ਤੁਸੀਂ ਮੇਰੇ ਘਰ ਆਓ ਅਤੇ ਮੈਨੂੰ ਸਮਝਾਉ ਕਿ ਕਿਹੜੇ ਕਿਹੜੇ ਸਾਧਨਾਂ ਨਾਲ ਤੂੰ ਕੀ-ਕੀ ਕੀਤਾ ਹੈ ?'

* * * * *

ਦੂਸਰੇ ਦਿਨ ਮੈਂ ਵਿਆਕਰਣ ਦੀ ਸਾਰੀ ਸਮਗ੍ਰੀ ਲੈ ਕੇ ਸਾਹਿਬ ਦੇ ਘਰ ਗਿਆ ਅਤੇ ਮੈਂ ਉਨ੍ਹਾਂ ਨੂੰ ਆਪਣੀ ਯੋਜਨਾ ਆਰੰਭ ਤੋਂ ਇਸ ਤਰ੍ਹਾਂ ਸਮਝਾਈ :

'ਸਾਹਿਬ ! ਦੇਖੋ ਇਹ ਮੇਰਾ ਪਹਿਲਾ ਸਾਧਨ ਹੈ। ਇਸ ਗੱਤੇ ਜਾਂ ਪੰਨੇ ਉਤੇ ਇਕ ਪਾਸੇ ਪੁਲਿੰਗ ਅਤੇ ਦੂਸਰੇ ਪਾਸੇ ਇਸਤਰੀਲਿੰਗ ਸ਼ਬਦ ਲਿਖੇ ਹੋਏ ਹਨ। ਉਪਰ 'ਇਸਤਰੀਲਿੰਗ' ਅਤੇ 'ਪੁਲਿੰਗ' ਵੀ ਲਿਖਿਆ ਹੈ। ਤੁਸੀਂ ਦੇਖੋਗੇ ਕਿ ਇਨ੍ਹਾਂ ਗੱਤਿਆਂ

ਉਤੇ ਠੀਕ ਇਸਤਰੀਲਿੰਗ ਅਤੇ ਉਸ ਉਪਰ ਹੀ ਗਲਤ ਜਗ੍ਹਾ ਇਸਤਰੀਲਿੰਗ ਦੇ ਸ਼ਬਦ ਹਨ। ਮੇਰਾ ਪਹਿਲਾ ਕੰਮ ਇਹ ਹੈ ਕਿ ਮੈਂ ਇਹ ਪੰਨੇ ਆਪਣੇ ਵਿਦਿਆਰਥੀਆਂ ਨੂੰ ਪੜ੍ਹਨ ਲਈ ਦਿੰਦਾ ਹਾਂ। ਉਹ ਇਨ੍ਹਾਂ ਨੂੰ ਪੜ੍ਹਦੇ ਹਨ, ਜਿੰਨੇ ਪੰਨੇ ਉਨ੍ਹਾਂ ਨੂੰ ਦਿਤੇ ਜਾਂਦੇ ਹਨ, ਉਹ ਸਭ ਪੜ੍ਹ ਲੈਂਦੇ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਜਲਦੀ ਹੀ ਲਿੰਗਵਾਚਕ ਸ਼ਬਦਾਂ ਦਾ ਗਿਆਨ ਹੋ ਜਾਂਦਾ ਹੈ। ਪੰਨੇ ਉਤੇ ਮੈਂ ਲਿਖਿਆ ਹੈ – 'ਇਸਤਰੀਲਿੰਗ' ਅਤੇ 'ਪੁਲਿੰਗ'। ਇਸ ਤਰ੍ਹਾਂ ਸ਼ਬਦਾਂ ਦੇ ਲਿੰਗ ਦਾ ਕੁਝ ਵਿਚਾਰ ਦਿਲ ਵਿਚ ਪੈਦਾ ਹੁੰਦਾ ਹੈ। ਪਰ ਆਰੰਭ ਵਿਚ ਇਸ ਨਾਲ ਉਹ ਕੇਵਲ ਲਿੰਗਵਾਚਕ ਸ਼ਬਦਾਂ ਦੀ ਹੀ ਜਾਣਕਾਰੀ ਪ੍ਰਾਪਤ ਕਰਦੇ ਹਨ।

ਇਤਨਾ ਕਰ ਲੈਣ ਦੇ ਬਾਅਦ ਮੈਂ ਇਕ ਦਿਨ ਉਨ੍ਹਾਂ ਨੂੰ ਪੁੱਛਿਆ, 'ਬੋਲੋ ਭਈ, ਬਲਦ ਦੀ ਇਸਤਰੀ ਕੌਣ ?'

ਉਨ੍ਹਾਂ ਨੇ ਕਿਹਾ – 'ਗਾਂ'। 'ਸ਼ੇਰ ਦੀ ? ਸ਼ੇਰਨੀ'। 'ਲੜਕੇ ਦੀ ?' 'ਲੜਕੀ'। 'ਬੁੱਢੇ ਦੀ ?' 'ਬੁੱਢੀ।' 'ਕੁੱਤੇ ਦੀ ?' ਕੁੱਤੀ'। 'ਮੋਰ ਦੀ ? 'ਮੋਰਨੀ।'

ਮੇਰੀ ਇਹ ਯੋਜਨਾ ਖੂਬ ਸਫ਼ਲ ਹੋਈ। ਪਹਿਲੀ ਜਾਣਕਾਰੀ ਨਾਲ ਉਨ੍ਹਾਂ ਵਿਚ ਵਿਚਾਰ ਉਤਪੰਨ ਹੋਏ ਸਨ। ਹੁਣ ਸ਼ਬਦ ਪਹਿਚਾਣ ਨਾਲ ਉਨ੍ਹਾਂ ਵਿਚ ਗਿਆਨ ਵੀ ਜਾਗਿਆ।

ਮੈਂ ਕਿਹਾ – 'ਆਓ ਅਸੀਂ ਇਕ ਖੇਲ ਖੇਲਦੇ ਹਾਂ। ਮੈਂ ਪੁਲਿੰਗ ਲਿਖਾਂਗਾ, ਤੁਸੀਂ ਉਨ੍ਹਾਂ ਦੇ ਇਸਤ੍ਰੀਲਿੰਗ ਲਿਖੋ। ਮੈਂ ਪੁਲਿੰਗਵਾਚਕ ਸ਼ਬਦ ਲਿਖਣੇ ਸ਼ੁਰੂ ਕਰ ਦਿਤੇ ਅਤੇ ਉਹ ਮੇਰੇ ਨਾਲ ਖ਼ੁਸ਼ੀ ਖ਼ੁਸ਼ੀ ਇਸਤਰੀਲਿੰਗ ਸ਼ਬਦ ਲਿਖਣ ਲਗ ਪਏ। ਜਾਂਚ ਕੇ ਦੇਖਿਆ ਤਾਂ ਬਹੁਤ ਘੱਟ ਗਲਤੀਆਂ ਨਿਕਲੀਆਂ। ਕੁਝ ਵਿਦਿਆਰਥੀਆਂ ਨੇ ਗਲਤੀਆਂ ਕੀਤੀਆਂ।

ਮੈਂ ਕਿਹਾ – 'ਦੇਖੋ, ਮੈਂ ਤੁਹਾਨੂੰ ਇਕ ਦੂਸਰਾ ਖੇਲ ਸਿਖਾਉਂਦਾ ਹਾਂ। ਇਹ ਦੋ ਪੇਟੀਆਂ ਹਨ। ਇਕ ਵਿਚ ਪੁਲਿੰਗ ਸ਼ਬਦ ਹਨ ਅਤੇ ਦੂਸਰੀ ਵਿਚ ਇਸਤ੍ਰੀਲਿੰਗ। ਪੁਲਿੰਗ ਦਾ ਇਸਤ੍ਰੀਲਿੰਗ ਲੱਭੋ ਅਤੇ ਇਸਤ੍ਰੀਲਿੰਗ ਸ਼ਬਦ ਦੇ ਪੁਲਿੰਗ ਦਾ ਪਤਾ ਲਾਓ।

ਲੜਕਿਆਂ ਨੇ ਇਹ ਖੇਲ ਕਈ ਘੰਟੇ ਤਕ ਖੇਲਿਆ।

ਸਾਹਿਬ – 'ਪਰ ਪੇਟੀ ਤਾਂ ਇਕ ਹੀ ਸੀ। ਸਾਰੇ ਇਕੋ ਸਮੇਂ ਕਿਸ ਤਰ੍ਹਾਂ ਖੇਲੇ ਹੋਣਗੇ ?'

ਮੈਂ ਕਿਹਾ – 'ਜੀ, ਇਸ ਦੇ ਲਈ ਮੈਨੂੰ ਇਕ ਤਰਕੀਬ ਸੋਚਣੀ ਪਈ ਸੀ। ਜਮਾਤ ਵਿਚ ਮੈਂ ਦੋਨੋਂ ਪਾਸੇ ਦਸ-ਦਸ ਨਿਸ਼ਾਨ ਬਣਾ ਦਿਤੇ ਸਨ। ਇਕ ਪਾਸੇ ਦੇ ਦਸ ਨਿਸ਼ਾਨਾਂ ਵਿਚ ਪੁਲਿੰਗ ਅਤੇ ਦੂਸਰੇ ਪਾਸੇ ਦੇ ਦਸ ਨਿਸ਼ਾਨਾਂ ਵਿਚ ਇਸਤ੍ਰੀਲਿੰਗ ਸ਼ਬਦ ਰੱਖੇ ਸਨ। ਇਕ-ਇਕ ਨਿਸ਼ਾਨ ਦੇ ਕੋਲ ਇਕ-ਇਕ ਵਿਦਿਆਰਥੀ ਬੈਠਾ ਸੀ। ਆਪਣੇ ਨਿਸ਼ਾਨ ਦਾ ਸ਼ਬਦ ਲੈ ਕੇ ਉਹ ਉਸਦਾ ਇਸਤ੍ਰੀ ਜਾਂ ਪੁਰਸ਼ ਲੱਭਣ ਜਾਂਦਾ ਅਤੇ ਜੋ

ਵੀ ਜਿਥੋਂ ਮਿਲਦਾ, ਪਤਾ ਲਗਾ ਕੇ ਨਰ ਅਤੇ ਨਾਰੀ ਨੂੰ ਉਥੇ ਇਕ ਸਾਥ ਰਖਦਾ। ਇਸ ਤਰ੍ਹਾਂ ਹਰ ਇਕ ਨਿਸ਼ਾਨ ਦੇ ਕੋਲ ਇਸਤ੍ਰੀ-ਪੁਰਸ਼ ਦੇ ਜੋੜੇ ਇਕੱਠੇ ਹੋ ਜਾਂਦੇ। ਸਭ ਸ਼ਬਦਾਂ ਦੇ ਸਮਾਪਤ ਹੋ ਜਾਣ ਤੋਂ ਬਾਅਦ ਖੇਲ ਫਿਰ ਤੋਂ ਸ਼ੁਰੂ ਕਰ ਦਿਤਾ ਜਾਂਦਾ। ਜਦੋਂ ਖੇਲਣ ਵਾਲੇ ਸਿਰਫ ਦੋ ਆਦਮੀ ਹੁੰਦੇ ਹਨ ਤਾਂ ਉਹ ਇਕ-ਇਕ ਪੇਟੀ ਲੈ ਕੇ ਇਸਤ੍ਰੀ ਦੇ ਪੁਰਸ਼ ਅਤੇ ਪੁਰਸ਼ ਦੀ ਇਸਤ੍ਰੀ ਦਾ ਪਤਾ ਲਗਾਉਂਦੇ ਹਨ।'

ਸਾਹਿਬ ਬੋਲੇ – 'ਵਾਹ, ਇਹ ਤਾਂ ਬੜੀ ਮਜ਼ੇਦਾਰ ਤਰਕੀਬ ਹੈ। ਪਰ ਨਪੁੰਸਕ ਲਿੰਗ ਦੇ ਲਈ ਤੁਸੀਂ ਕੀ ਕੀਤਾ ਸੀ ?'

'ਜੀ, ਇਸਤ੍ਰੀਲਿੰਗ ਅਤੇ ਪੁਲਿੰਗ ਦਾ ਚੰਗਾ ਗਿਆਨ ਹੋ ਜਾਣ ਤੋਂ ਬਾਅਦ ਇਕ ਦਿਨ ਤਖਤੇ ਤੇ 'ਨਪੁੰਸਕਲਿੰਗ ਸ਼ਬਦ' ਸਿਰਲੇਖ ਦੇ ਕੇ ਥੋੜ੍ਹੇ ਸ਼ਬਦ ਲਿਖੇ — ਹੋਲਡਰ, ਟੇਬਲ ਤਖਤਾ, ਡਸਟਰ, ਦਵਾਤ ਆਦਿ। ਲੜਕੇ ਉਨ੍ਹਾਂ ਨੂੰ ਪੜ੍ਹ ਗਏ ਅਤੇ ਸੋਚਣ ਲੱਗੇ ਕਿ ਇਸਦਾ ਲਿੰਗ ਕੀ ਹੋਏਗਾ ? ਜਿੰਨਾ ਉਹ ਜਾਣਦੇ ਸਨ, ਉਸਦੇ ਆਧਾਰ ਤੇ ਉਹ ਇਨ੍ਹਾਂ ਦੇ ਲਿੰਗ ਦਾ ਨਿਰਣਾ ਨਹੀਂ ਕਰ ਸਕਦੇ ਸਨ। ਮੈਂ ਕਿਹਾ – 'ਇਹ ਸ਼ਬਦ ਨਪੁੰਸਕਲਿੰਗ ਦੇ ਹਨ।' ਅਤੇ ਬੋਰਡ ਉਤੇ ਵੀ 'ਨਪੁੰਸਕਲਿੰਗ' ਲਿਖਿਆ।'

ਇਕ ਵਿਦਿਆਰਥੀ ਨੇ ਪੁੱਛਿਆ, 'ਪਰ ਨਪੁੰਸਕ ਦਾ ਅਰਥ ਕੀ ਹੈ ?'

ਮੈਂ ਕਿਹਾ 'ਜੋ ਨਾਂ ਪੁਰਸ਼ ਹੈ, ਨਾ ਇਸਤ੍ਰੀ ਹੈ, ਉਹ ਨਪੁੰਸਕ ਹੈ।'

ਲੜਕੇ ਕੁਝ ਸਮਝ ਗਏ। ਮੈਂ ਜਲਦੀ ਹੀ ਕਿਹਾ ਪਹਿਲਾਂ ਤਿੰਨ ਖਾਨੇ ਬਣਾ ਲਵੋ – ਇਕ ਇਸਤ੍ਰੀ ਦਾ, ਇਕ ਪੁਰਸ਼ ਦਾ ਅਤੇ ਇਕ ਨਪੁੰਸਕ ਦਾ। ਫਿਰ ਲਿਖੋ, ਸ਼ਬਦ ਲਿਖੋ।'

ਮੈਂ ਉਨ੍ਹਾਂ ਨੂੰ ਸੱਠ ਸ਼ਬਦ ਲਿਖਵਾਏ ਅਤੇ ਮੈਨੂੰ ਆਪ ਨੂੰ ਵੀ ਇਹ ਦੇਖ ਕੇ ਹੈਰਾਨੀ ਹੋਈ ਕਿ ਸਭ ਵਿਦਿਆਰਥੀਆਂ ਨੇ ਠੀਕ ਲਿਖਿਆ ਸੀ। ਮੈਂ ਸੋਚਿਆ ਕਿ ਸਭ ਤਰੀਕਿਆਂ ਨਾਲੋਂ ਇਹ ਤਰੀਕਾ ਹੀ ਠੀਕ ਹੈ। ਖੇਲਾਂ ਰਾਹੀਂ ਪਹਿਲਾਂ ਇਹ ਪਰਿਚਯ ਕਰਾਇਆ ਜਾ ਸਕਦਾ ਹੈ ਅਤੇ ਹੌਲੀ-ਹੌਲੀ ਉਨਾਂ ਨੂੰ ਇਨ੍ਹਾਂ ਦੀ ਸ਼ਾਸਤਰੀ ਪਰਿਭਾਸ਼ਾ ਵੀ ਦੱਸੀ ਜਾ ਸਕਦੀ ਹੈ।

ਸਾਹਿਬ – 'ਪਰ ਜੇਕਰ 'ਕੈਸਾ', 'ਕੈਸੀ' ਆਦਿ ਪ੍ਰਸ਼ਨ ਪੁੱਛ ਕੇ ਸਮਝਾਉਂਦੇ ਤਾਂ ਕਿਸ ਤਰ੍ਹਾਂ ਰਹਿੰਦਾ ?'

ਮੈਂ ਕਿਹਾ – 'ਜੀ, ਉਹ ਤਾਂ 'ਰੂਲ ਆਫ ਥੰਬ' ਹੀ ਹੁੰਦਾ, ਭਾਵ ਨਿਰਾ ਰੱਟਾ। ਵਿਦਿਆਰਥੀਆਂ ਨੂੰ ਬਿਨਾਂ ਸਮਝੇ ਯਾਦ ਕਰਨਾ ਪੈਂਦਾ। ਹੁਣ ਉਨ੍ਹਾਂ ਦੇ ਮਨੋਰੰਜਨ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਨੂੰ 'ਕੈਸਾ' , 'ਕੈਸੀ' ਦਾ ਤਰੀਕਾ ਵੀ ਦੱਸਿਆ ਜਾ ਸਕਦਾ ਹੈ।'

ਸਾਹਿਬ – 'ਚੰਗਾ, ਤਾਂ ਹੁਣ ਅੱਗੇ ਦੀ ਗੱਲ ਕਰੋ।'

ਮੈਂ ਕਿਹਾ – 'ਇਸਦੇ ਬਾਅਦ ਮੈਂ 'ਵਚਨ' ਲਏ – ਇਕ ਵਚਨ ਅਤੇ ਬਹੁ ਵਚਨ, ਅਤੇ ਇਹ ਵੀ ਉਸ ਤਰੀਕੇ ਨਾਲ ਸਿਖਾਏ।'

ਸਾਹਿਬ – 'ਕੀ ਕਹਿੰਦੇ ਹੋ ? ਇਸ ਦੇ ਲਈ ਵੀ ਖੇਲ ਹੀ ਖਿਡਾਂਦੇ ਸੀ ?'

ਮੈਂ ਕਿਹਾ – 'ਜੀ ਹਾਂ ? ਇਕ ਵਚਨ ਵਾਲਾ ਬਹੁ ਵਚਨ ਨੂੰ ਲੱਭ ਕੇ ਲਿਆਉਂਦਾ ਅਤੇ ਦੋਵਾਂ ਦਾ ਜੋੜਾ ਬਣਾਉਂਦਾ।'

ਸਾਹਿਬ – 'ਇਹ ਵੀ ਠੀਕ ਹੈ। ਹੁਣ ਤੁਸੀਂ ਇਹ ਦੱਸੋ ਕਿ ਤੁਸੀਂ ਸੰਗਯਾ ਅਤੇ ਕ੍ਰਿਆਪਦ ਆਦਿ ਕਿਸ ਤਰ੍ਹਾਂ ਸਿਖਾਏ ?'

ਮੈਂ ਕਿਹਾ – 'ਜੀ, ਦੇਖੋ ! ਪਹਿਲਾਂ ਤਾਂ ਮੈਂ ਕ੍ਰਿਆਪਦ ਲਏ। ਵਿਦਿਆਰਥੀ ਪੜ੍ਹਨਾ ਤਾਂ ਜਾਣਦੇ ਹੀ ਹਨ। ਮੈਂ ਉਨ੍ਹਾਂ ਨੂੰ ਸਮਝਾਇਆ ਕਿ ਜਿਸ ਤਰ੍ਹਾਂ ਮੈਂ ਬੋਰਡ ਤੇ ਲਿਖਾਂ, ਉਹ ਉਸ ਤਰ੍ਹਾਂ ਹੀ ਕ੍ਰਿਆ ਕਰਨ। ਮੈਂ ਉਨ੍ਹਾਂ ਨੂੰ ਕਿਹਾ – ਮੈਂ ਕ੍ਰਿਆ ਲਿਖਾਂਗਾ, ਤੁਸੀਂ ਕ੍ਰਿਆ ਕਰਨਾ। ਮੈਂ ਜਿਸਦੇ ਵਲ ਇਸ਼ਾਰਾ ਕਰਾਂ, ਉਹੀ ਕ੍ਰਿਆ ਕਰੇ।'

ਮੈਂ ਬੋਰਡ ਉਤੇ ਲਿਖ ਦਿਤਾ – ਉਠੋ, ਬੈਠੋ, ਦੌੜੋ, ਸੌਵੋਂ, ਖੇਲੋ, ਨੱਚੋ, ਪੜ੍ਹੋ, ਬੋਲੋ, ਹਿੱਲੋ, ਜੁਲੋ, ਡਿੱਗੋ, ਕੁੱਦੋ, ਡਰੋ, ਉਛਲੋ, ਹੱਸੋ, ਗਾਓ ਆਦਿ।

ਇਹ ਸਾਰੀਆਂ ਕ੍ਰਿਆਵਾਂ ਕਰਨ ਵਿਚ ਲੜਕਿਆਂ ਨੂੰ ਬਹੁਤ ਆਨੰਦ ਆਇਆ। ਉਹ ਕਹਿਣ ਲੱਗੇ, 'ਹੋਰ ਲਿਖੋ।' ਮੈਂ ਇਸ ਤਰ੍ਹਾਂ ਦੇ ਸ਼ਬਦ ਸੋਚਦਾ ਅਤੇ ਲਿਖਦਾ ਗਿਆ ਅਤੇ ਉਹ ਉਸ ਤਰ੍ਹਾਂ ਦੀ ਕ੍ਰਿਆ ਕਰਦੇ ਗਏ। ਦੂਸਰੇ ਦਿਨ ਮੈਂ ਇਕ ਕਾਰਡ ਉਤੇ ਲਿਖਿਆ – ਕੁਝ ਕ੍ਰਿਆਪਦ – ਉਠੋ, ਬੈਠੋ, ਦੌੜੋ ਆਦਿ। ਸਭ ਨੇ ਪੜ੍ਹਿਆ – 'ਕੁਝ ਕ੍ਰਿਆਪਦ' ਤੀਸਰੇ ਦਿਨ ਮੈਂ ਇਕ ਡੱਬਾ ਲਿਆਇਆ। ਉਸ ਉਤੇ ਮੈਂ ਲਿਖਿਆ – 'ਕ੍ਰਿਆਪਦਾਂ ਦੀ ਪੇਟੀ।' ਲੜਕਿਆਂ ਨੇ ਪੇਟੀ ਖੋਲ੍ਹੀ ਅਤੇ ਉਸ ਦੇ ਵਿਚੋਂ ਕ੍ਰਿਆਪਦ ਕੱਢੇ – ਨੱਚੋ, ਕੁੱਦੋ, ਭੱਜੋ, ਮਾਰੋ, ਡਿੱਗੋ ਆਦਿ। ਉਹ ਪੜ੍ਹਦੇ ਗਏ ਅਤੇ ਉਸੇ ਤਰ੍ਹਾਂ ਕ੍ਰਿਆ ਕਰਦੇ ਗਏ। ਫਿਰ ਮੈਂ ਕਿਹਾ – 'ਦੇਖੋ, ਹੁਣ ਤੁਸੀਂ ਕ੍ਰਿਆਪਦ ਲਿਖ ਕੇ ਲਿਆਉ, ਅਤੇ ਉਹ ਕੁਝ ਕ੍ਰਿਆਪਦ ਲਿਖ ਲਿਆਏ।'

ਮੈਂ ਇਕ ਦੂਸਰਾ ਖੇਲ ਖੇਲਿਆ। ਉਨ੍ਹਾਂ ਨੂੰ ਕਿਹਾ – 'ਦੇਖੋ, ਮੈਂ ਤੁਹਾਡੇ ਵਿਚੋਂ ਕਿਸੇ ਨੂੰ ਕੁਝ ਕਰਨ ਲਈ ਕਹਾਂਗਾ। ਉਹ ਕੀ ਕਰਦਾ ਹੈ, ਉਹ ਤੁਸੀਂ ਮੈਨੂੰ ਬੋਰਡ ਉਤੇ ਲਿਖਵਾਉਣਾ । ਮੈਂ ਜਗਜੀਵਨ ਨੂੰ ਕਿਹਾ – 'ਦੌੜੋ।' ਜਗਜੀਵਨ ਦੌੜਿਆ। ਮੈਂ ਪੁੱਛਿਆ – ਜਗਜੀਵਨ ਕੀ ਕਰਦਾ ਹੈ ? ਇਕ ਨੇ ਕਿਹਾ —ਦੌੜਦਾ ਹੈ। ਦੂਸਰੇ ਤੋਂ ਪੁੱਛਿਆ – ਜਗਜੀਵਨ ਕਿਹੜੀ ਕ੍ਰਿਆ ਕਰਦਾ ਹੈ ? ਉਹ ਬੋਲਿਆ – ਜਗਜੀਵਨ ਦੌੜਦਾ ਹੈ। ਫਿਰ ਮੈਂ ਕੁਝ ਲੜਕਿਆਂ ਨੂੰ ਦੌੜੋ, ਕੁੱਦੋ, ਲਿਖੋ, ਪੜ੍ਹੋ ਆਦਿ ਹੁਕਮ ਦਿਤੇ ਅਤੇ ਦੂਸਰਿਆਂ ਨੂੰ ਕਿਹਾ ਕਿ ਉਹ ਜੋ ਕਰਦੇ ਹਨ, ਬੋਰਡ ਉਤੇ ਲਿਖ ਦਿਉ। ਮੈਂ ਦੇਖਿਆ ਕਿ ਉਨ੍ਹਾਂ ਨੇ ਠੀਕ-ਠੀਕ ਲਿਖਿਆ ਸੀ। ਕੁਝ ਵਿਦਿਆਰਥੀ ਇਸ ਤਰ੍ਹਾਂ ਦੇ ਸਨ ਜੋ ਸਮਝ ਨਹੀਂ ਸਕੇ ਸਨ, ਇਸ ਕਰਕੇ ਉਹ ਲਿਖ ਵੀ ਨਾ ਸਕੇ। ਕਿਸੇ ਨੇ ਕਿਧਰੇ -ਕਿਧਰੇ ਕੁਝ ਗਲਤੀਆਂ ਵੀ ਕੀਤੀਆਂ ਸਨ।

ਮੈਂ ਇਸੇ ਤਰੀਕੇ ਨਾਲ ਅੱਗੇ ਕਿਹਾ – 'ਹੁਣ ਤੁਹਾਡੇ ਵਿਚੋਂ ਜੋ ਜਿਸ ਤਰ੍ਹਾਂ ਦੀ ਵੀ ਕ੍ਰਿਆ ਕਰੇ, ਤੁਸੀਂ ਉਸਦੇ ਲਈ ਉਸ ਤਰ੍ਹਾਂ ਦਾ ਹੀ ਲਿਖੋ।'



*ਫਿਰ ਮੈਂ ਕੁਝ ਲੜਕਿਆਂ ਨੂੰ ਦੌੜੋ, ਕੁੱਦੋ, ਲਿਖੋ, ਪੜ੍ਹੋ ਆਦਿ ਹੁਕਮ ਦਿੱਤੇ।*

ਮੈਂ ਜਗਜੀਵਨ ਨੂੰ ਕਿਹਾ – 'ਦੌੜੋ'। ਉਹ ਦੌੜਿਆ ਅਤੇ ਲੜਕਿਆਂ ਨੇ 'ਦੌੜਾ' ਲਿਖਿਆ। ਇਸ ਤਰ੍ਹਾਂ ਖੇਲ ਚਲਦੇ ਰਹੇ। ਮੈਂ ਲੜਕਿਆਂ ਨੂੰ ਆਪਸ ਵਿਚ ਖੇਲ ਖੇਡਣ ਅਤੇ ਲਿਖਣ ਦੀ ਆਜ਼ਾਦੀ ਦੇ ਦਿੱਤੀ ਸੀ। ਬੜੇ ਹੌਸਲੇ ਨਾਲ ਉਹ ਸਾਰਾ ਸਮਾਂ ਖੇਲਦੇ ਰਹੇ।

ਇਸ ਦੇ ਬਾਅਦ ਇਕ ਦਿਨ ਮੈਂ ਉਨ੍ਹਾਂ ਨੂੰ ਬੁਲਾਇਆ ਅਤੇ ਪੁੱਛਿਆ – 'ਜਦੋਂ ਰਾਮ ਦੌੜਦਾ ਹੈ, ਉਦੋਂ ਉਹ ਦੌੜਣ ਦੀ ਕ੍ਰਿਆ ਕਰਦਾ ਹੈ ਨਾ ?' ਉਹ ਬੋਲੇ – 'ਜੀ ਹਾਂ !' 'ਜਦੋਂ ਸ਼ਿਆਮ ਸੁੰਦਰ ਲਿਖਦਾ ਹੈ, ਉਦੋਂ ਉਹ ਕਿਹੜੀ ਕ੍ਰਿਆ ਕਰਦਾ ਹੈ ?' 'ਲਿਖਣ ਦੀ।' ਇਸ ਤਰ੍ਹਾਂ ਮੈਂ ਉਨ੍ਹਾਂ ਨੂੰ ਪੁੱਛਣਾ ਸ਼ੁਰੂ ਕੀਤਾ ਅਤੇ ਉਨ੍ਹਾਂ ਨੇ ਉਸਦਾ ਸਹੀ ਜਵਾਬ ਦਿਤਾ। ਇਸਦੇ ਬਾਅਦ ਮੈਂ ਬੋਰਡ ਉਤੇ ਲਿਖਿਆ – 'ਦੌੜਦੇ ਹਨ, ਦੌੜੋ, ਬੋਲਦੇ ਹਨ, ਬੋਲੋ, ਚਲੋ, ਆਦਿ ਇਹ ਸਾਰੇ ਕ੍ਰਿਆਪਦ ਹਨ। ਇਨ੍ਹਾਂ ਵਿਚ ਸਾਨੂੰ ਕੁਝ ਕੰਮ ਕਰਨਾ ਪੈਂਦਾ ਹੈ।'

ਲੜਕਿਆਂ ਨੇ ਇਸ ਨੂੰ ਪੜ੍ਹਿਆ ਅਤੇ ਸਮਝਿਆ।

ਸਾਹਿਬ ਨੇ ਪੁੱਛਿਆ – 'ਫਿਰ ਤੁਸੀਂ ਕੀ ਕੀਤਾ ?'

ਮੈਂ ਕਿਹਾ – 'ਜੀ, ਮੈਂ ਵਿਦਿਆਰਥੀਆਂ ਨੂੰ ਕਿਹਾ ਕਿ ਤੁਸੀਂ ਲਿਖ ਕੇ ਲਿਆਓ, ਜਿੰਨੇ ਕ੍ਰਿਆਪਦ ਤੁਹਾਨੂੰ ਯਾਦ ਹਨ, ਸਾਰੇ ਲਿਖ ਲਿਆਓ।' ਲੜਕੇ ਜੁਟ ਗਏ ਅਤੇ ਜਿਸ ਨੂੰ ਜਿਥੋਂ ਵੀ ਕ੍ਰਿਆਵਾਚਕ ਸ਼ਬਦ ਮਿਲੇ ਉਸ ਨੂੰ ਉਥੋਂ ਹੀ ਲੈ ਕੇ ਲਿਖ ਦਿਤਾ।

ਸਾਹਿਬ – 'ਫਿਰ ?'

'ਫਿਰ ਮੈਂ ਇਕ ਦੂਸਰਾ ਖੇਲ ਸ਼ੁਰੂ ਕੀਤਾ। ਬੋਰਡ ਉਤੇ ਕੁਝ ਵਾਕ ਲਿਖੇ – ਰਾਮ ਦੌੜਦਾ ਹੈ। ਚੰਪਕ ਪੜ੍ਹਦਾ ਹੈ, ਆਦਿ। ਅਤੇ ਉਨ੍ਹਾਂ ਨੂੰ ਕਿਹਾ ਕਿ ਇਨ੍ਹਾਂ ਵਿਚੋਂ ਕ੍ਰਿਆਪਦ ਤਾਂ ਰਹਿਣ ਦਿਓ ਅਤੇ ਬਾਕੀਆਂ ਨੂੰ ਮਿਟਾ ਦਿਉ। ਲੜਕਿਆਂ ਨੇ ਇਹ ਕੰਮ ਸਿਲਕੁਲ ਸਹੀ-ਸਹੀ ਕੀਤਾ। ਬੱਸ, ਮੈਂ ਉਥੇ ਹੀ ਉਸੇ ਸਮੇਂ ਕ੍ਰਿਆਪਦ ਦੇ ਪਾਠ ਨੂੰ ਰੋਕ ਦਿਤਾ ?'

ਸਾਹਿਬ – 'ਮੇਰੇ ਵਿਚਾਰ ਅਨੁਸਾਰ ਇਸ ਤਰੀਕੇ ਨਾਲ ਉਨ੍ਹਾਂ ਨੂੰ ਜ਼ਰੂਰ ਯਾਦ ਰਹਿੰਦਾ ਹੋਵੇਗਾ। ਪਰ ਉਨ੍ਹਾਂ ਦਾ ਸਮਾਂ ਬਹੁਤ ਖ਼ਰਾਬ ਹੋ ਜਾਂਦਾ ਹੈ ਅਤੇ ਉਨ੍ਹਾਂ ਨੂੰ ਬਹੁਤ ਸਾਰੇ ਖੇਲ ਵੀ ਖੇਲਣੇ ਪੈਂਦੇ ਹਨ।'

ਮੈਂ ਕਿਹਾ – 'ਜੀ, ਖੇਲ ਖੇਲਣ ਵਿਚ ਹੀ ਤਾਂ ਆਨੰਦ ਆਉਂਦਾ ਹੈ। ਜੇਕਰ ਥੋੜ੍ਹਾ ਸਮਾਂ ਬਰਬਾਦ ਵੀ ਹੋ ਜਾਵੇ, ਪਰ ਨਤੀਜਾ ਅੱਛਾ ਅਤੇ ਸਥਾਈ ਆਏ ਤਾਂ ਇਸ ਵਿਚ ਨੁਕਸਾਨ ਹੀ ਕੀ ਹੈ ?'

ਸਾਹਿਬ – 'ਤੁਸੀਂ ਸੱਚ ਹੀ ਕਹਿੰਦੇ ਹੋ। ਖੈਰ, ਹੁਣ ਇਸ ਦੱਸੋ ਕਿ ਸੰਗਯਾ ਦੇ ਲਈ ਤੁਸੀਂ ਕੀ ਕੀਤਾ ?'

ਮੈਂ ਕਿਹਾ – 'ਜੀ, ਸੰਗਯਾ ਦਾ ਕੰਮ ਵੀ ਮੈਂ ਇਸੇ ਤਰੀਕੇ ਨਾਲ ਸ਼ੁਰੂ ਕੀਤਾ ਸੀ। ਪਹਿਲਾਂ ਆਪਣੇ ਤਰੀਕੇ ਨਾਲ ਮੈਂ ਸੰਗਿਆਵਾਂ ਦੀਆਂ ਚਿੱਠੀਆਂ ਬਣਾਈਆਂ। ਸੰਗਯਾ, ਸੰਗਯਾ, ਸੰਗਯਾ। ਲੜਕਿਆਂ ਨੇ ਬਹੁਤ ਸਾਰੇ ਸੰਗਯਾ ਸ਼ਬਦ ਪੜ੍ਹੇ। ਬਾਰ-ਬਾਰ ਪੜ੍ਹੇ। ਸੰਗਯਾ ਦੀ ਸੂਚੀ ਵਿਚ ਵਿਵਿਧਤਾ ਵੀ ਬਹੁਤ ਸੀ ਅਤੇ ਇਹ ਵਿਵਿਧ ਨਾਮ ਖਾਸ ਖਾਸ ਸਮੂਹਾਂ ਵਿਚ ਵੰਡ ਦਿਤੇ ਗਏ ਸਨ। ਇਸ ਨਾਲ ਇਨ੍ਹਾਂ ਦਾ ਵਾਚਨ ਸਭ ਦੇ ਲਈ ਆਨੰਦਦਾਇਕ ਹੋ ਗਿਆ ਸੀ। ਮੈਨੂੰ ਸਾਰੀਆਂ ਗੱਲਾਂ ਇਸ ਤਰ੍ਹਾਂ ਸਿਖਾਉਣੀਆਂ ਪੈਂਦੀਆਂ ਹਨ ਕਿ ਵਿਦਿਆਰਥੀਆਂ ਨੂੰ ਵੀ ਪਤਾ ਨਾ ਲਗੇ। ਹੁਣ ਉਹ ਕ੍ਰਿਆਪਦ ਅਤੇ ਸੰਗਯਾ ਦੀਆਂ ਚਿੱਠੀਆਂ ਵਿਚੋਂ ਸੰਗਯਾ ਨੂੰ ਅਲੱਗ ਕਰਨ ਲਗ ਪਏ ਸਨ। ਇਸ ਤਰ੍ਹਾਂ ਦੋ ਵਰਗਾਂ ਨੂੰ ਅਲੱਗ ਕਰਨ ਦਾ ਉਨ੍ਹਾਂ ਦਾ ਪਰਿਚਯ ਦ੍ਰਿੜ ਹੋ ਰਿਹਾ ਸੀ। ਇਕ ਵਾਰ ਮੈਂ ਉਨਾਂ ਨੂੰ ਇਕੱਠੇ ਕਰਕੇ ਕਿਹਾ – 'ਦੇਖੋ, ਮੈਂ ਹੁਣ ਮੰਗਾਉਂਦਾ ਹਾਂ, ਤ੍ਰੀ ਮੰਗਾਉਂਦਾ ਹਾਂ, ਮੈਂ ਕੁਝ ਨਹੀਂ ਕਹਾਂਗਾ। ਬਸ, ਜੋ ਨਾਮ ਵਾਲਾ ਹੋਏ, ਜਿਸ ਚੀਜ਼ ਦਾ ਕੋਈ ਨਾਮ ਹੋਵੇ, ਉਸ ਨੂੰ ਤੁਸੀਂ ਲੈ ਆਉ। ਉਠੋ ਲਿਆਓ। ਜਾ ਕੇ ਪੁੱਛੋ – ਤੇਰਾ ਨਾਮ ਕੀ ਹੈ ? ਜੇ ਉਸ ਦਾ ਕੋਈ ਨਾਮ ਹੈ ਤਾਂ ਉਸ ਨੂੰ ਲੈ ਆਉ।'

ਲੜਕੇ ਝਟ ਸਮਝ ਗਏ। ਉਹ ਦੌੜੇ। ਤਖਤੇ ਨੂੰ ਪੁੱਛਿਆ – 'ਤੇਰਾ ਨਾਮ ?' ਖੁਦ ਹੀ ਕਿਹਾ – 'ਤਖਤਾ' ਤਾਂ ਚਲੋ।' ਅਤੇ ਤਖਤਾ ਆ ਗਿਆ। ਇਸੇ ਤਰ੍ਹਾਂ ਮੇਜ਼ ਆਈ। ਪੱਥਰ, ਲੱਕੜੀ, ਧੂੜ, ਕਾਗਜ਼, ਕਿਤਾਬ, ਤਖਤੀ, ਕਲਮ, ਡੱਬਾ, ਆਦਿ ਜੋ ਮਿਲਿਆ ਇਕੱਠਾ ਹੋਣ ਲੱਗਾ। ਇਕ ਲੜਕਾ ਨਾਲ ਦੀ ਜਮਾਤ ਦੇ ਇਕ ਵਿਦਿਆਰਥੀ ਨੂੰ ਹੀ ਉਠਾ ਕੇ ਲੈ ਆਇਆ। ਮੈਂ ਪੁੱਛਿਆ – 'ਇਹ ਕੀ ਕੀਤਾ ?' ਲਿਆਉਣ ਵਾਲੇ

ਨੇ ਕਿਹਾ – 'ਜੀ, ਇਸ ਦਾ ਨਾਮ ਹੈ ਨਾ।' ਕੋਈ ਕਹਿਣ ਲੱਗਾ – 'ਜੀ ਸੂਰਜ ਨੂੰ ਕਿਸ ਤਰ੍ਹਾਂ ਲਿਆਈਏ ?' ਦੂਸਰੇ ਨੇ ਕਿਹਾ – 'ਜੀ, ਨਿੰਮ ਨਹੀਂ ਲਿਆਂਦਾ ਜਾ ਸਕਦਾ।' ਮੈਨੂੰ ਯਕੀਨ ਹੋ ਗਿਆ ਕਿ ਇਹ ਲੋਕ ਹੁਣ ਸੰਗਯਾ ਦਾ ਅਰਥ ਸਮਝਣ ਲੱਗੇ ਹਨ।

ਜਮਾਤ ਵਿਚ ਇਹ ਖੇਲ ਚਲ ਹੀ ਰਿਹਾ ਸੀ ਕਿ ਵਿਚ ਹੀ ਮੈਂ ਸੰਗਯਾ ਦੀ ਕਤਰਨਾਂ ਵਾਲੀ ਇਕ ਪੇਟੀ ਲੈ ਆਇਆ। ਉਪਰ ਲਿਖਿਆ ਸੀ – 'ਨਾਵਾਂ ਦੀ ਪੇਟੀ।' ਅੰਦਰ ਪੰਜ ਸੌ ਨਾਮ ਸਨ। ਨਾਮ ਹੀ ਨਾਮ, ਲੜਕਿਆਂ ਨੂੰ ਹੁਣ ਆਦਤ ਪੈ ਗਈ ਸੀ। ਪੇਟੀ ਖੋਲ੍ਹ ਕੇ ਉਹ ਮੁੱਠੀ-ਮੁੱਠੀ ਨਾਮ ਉਠਾ ਕੇ ਲੈ ਗਏ ਅਤੇ ਪੜ੍ਹ ਦਿਤੇ। ਮੈਂ ਪੇਟੀ ਵਿਚ ਸਭ ਤਰ੍ਹਾਂ ਦੇ ਨਾਮ ਰੱਖੇ ਸਨ। ਇਕ ਨੇ ਪੁੱਛਿਆ – 'ਜੀ, ਇਹ 'ਲਾਲਿਮਾ' ਕਿਸ ਚੀਜ਼ ਦਾ ਨਾਮ ਹੈ ?' ਮੈਂ ਪੁੱਛਿਆ – 'ਇਹ ਜੋ ਲਾਲ ਦਿਖਾਈ ਦੇਂਦੀ ਹੈ, ਇਸ ਨੂੰ ਤੁਸੀਂ ਕੀ ਕਹੋਗੇ ?' ਲੜਕਾ ਹੱਸ ਕੇ ਵਾਪਸ ਚਲਾ ਗਿਆ। ਇਸ ਦੇ ਬਾਅਦ ਮੈਂ ਸੰਗਯਾ ਅਤੇ ਕ੍ਰਿਆਪਦਾਂ ਦੀਆਂ ਪੇਟੀਆਂ ਨੂੰ ਮਿਲਾ ਦਿਤਾ ਅਤੇ ਫਿਰ ਸੰਗਿਆਵਾਂ ਅਤੇ ਕ੍ਰਿਆਪਦਾਂ ਨੂੰ ਛਾਂਟਣ ਦਾ ਕੰਮ ਉਨ੍ਹਾਂ ਨੂੰ ਦੱਸਿਆ। ਖ਼ੂਬ ਰੰਗ ਜੰਮਿਆ। ਇਸ ਸਮੇਂ ਤੱਕ ਉਹ ਸੰਗਯਾ ਅਤੇ ਕ੍ਰਿਆਪਦ ਦਾ ਆਪਣੇ ਮਨ ਵਿਚ ਵਸਿਆ ਹੋਇਆ ਭਾਵ ਆਸਾਨੀ ਨਾਲ ਵਿਅਕਤ ਕਰ ਸਕਦੇ ਸਨ। ਇਸ ਦੇ ਬਾਅਦ ਮੈਂ ਇਕ ਦੂਸਰਾ ਖੇਲ ਦੱਸਿਆ – ਕ੍ਰਿਆਪਦ ਦੇ ਯੋਗ ਸੰਗਯਾ ਲੱਭਣ ਦਾ ਅਤੇ ਸੰਗਿਆ ਦੇ ਯੋਗ ਕ੍ਰਿਆਪਦ ਲੱਭਣ ਦਾ। ਉਦਾਹਰਣ ਲਈ 'ਘੋੜਾ' ਸ਼ਬਦ ਲੈ ਕੇ ਅਸੀਂ 'ਦੌੜਦਾ ਹੈ' ਜਾਂ 'ਦੌੜਾ' ਕ੍ਰਿਆਪਦ ਲੱਭ ਸਕਦੇ ਹਾਂ ਅਤੇ 'ਖਾਂਦਾ ਹੈ' ਸ਼ਬਦ ਲੈ ਕੇ ਰਾਮ ਚੰਦਰ ਜਾਂ ਪੂਨਮ ਚੰਦ ਦੀ ਤਲਾਸ਼ ਵਿਚ ਨਿਕਲ ਸਕਦੇ ਹਾਂ। ਮੈਂ ਉਨ੍ਹਾਂ ਨੂੰ ਇਹ ਸਾਰਾ ਸਮਝਾ ਦਿਤਾ ਅਤੇ ਲੱਭੇ ਹੋਏ ਸ਼ਬਦਾਂ ਨੂੰ ਜੋੜ ਕੇ ਰੱਖਣਾ ਵੀ ਸਿਖਾ ਦਿਤਾ। ਵਿਦਿਆਰਥੀਆਂ ਨੂੰ ਇਸ ਵਿਚ ਬਹੁਤ ਮਜ਼ਾ ਆਇਆ।

ਇਸ ਦੇ ਬਾਅਦ ਮੈਂ ਬੋਰਡ ਉਤੇ ਕੁਝ ਵਾਕ ਲਿਖੇ ਅਤੇ ਵਿਦਿਆਰਥੀਆਂ ਨੂੰ ਕਿਹਾ– 'ਇਨ੍ਹਾਂ ਵਿਚੋਂ ਸੰਗਯਾ ਅਤੇ ਕ੍ਰਿਆਪਦਾਂ ਨੂੰ ਚੁਣੋ ਅਤੇ ਤਖਤੀ ਉਤੇ ਲਿਖੋ। ਇਨ੍ਹਾਂ ਵਾਕਾਂ ਵਿਚ ਸੰਗਿਆਵਾਂ ਦਿਖਾਉ। ਇਨਾਂ ਵਿਚੋਂ ਸੰਗਿਆਵਾਂ ਨੂੰ ਸਾਫ਼ ਕਰ ਦਿਉ ਅਤੇ ਇਨ੍ਹਾਂ ਵਿਚੋਂ ਕ੍ਰਿਆਪਦਾਂ ਨੂੰ ਮਿਟਾ ਦਿਉ।'

ਮੈਂ ਫਿਰ ਪੁੱਛਿਆ – 'ਇਹ ਕੀ ਹੈ ? ਇਸ ਨੂੰ ਕੀ ਕਹਿੰਦੇ ਹਨ ?' ਅਤੇ ਉਨ੍ਹਾਂ ਨੇ ਸਭ ਸਹੀ-ਸਹੀ ਦੱਸ ਦਿਤਾ।

ਇਸ ਤਰ੍ਹਾਂ ਉਨ੍ਹਾਂ ਨੂੰ ਸੰਗਯਾ ਅਤੇ ਕ੍ਰਿਆਪਦਾਂ ਦਾ ਭੇਦ ਕਰਨਾ ਆ ਗਿਆ।

ਸਾਹਿਬ ਨੇ ਕਿਹਾ 'ਭਈ, ਇਹ ਤਾਂ ਬਹੁਤ ਹੀ ਚੰਗਾ ਤਰੀਕਾ ਹੈ। ਸੱਚਮੁਚ ਇਸ ਤਰੀਕੇ ਨਾਲ ਤਾਂ ਵਿਦਿਆਰਥੀਆਂ ਨੂੰ ਇਕ ਪਲ ਦੇ ਲਈ ਵੀ ਮਿਹਨਤ ਨਹੀਂ ਕਰਨੀ ਪਈ ਹੋਵੇਗੀ। ਹਾਂ, ਇਸ ਵਿਚ ਸਾਧਨਾ ਦਾ ਥੋੜ੍ਹਾ ਖਰਚ ਜ਼ਰੂਰ ਹੁੰਦਾ ਹੈ ਅਤੇ ਤੁਹਾਡੀ ਤਰ੍ਹਾਂ ਦਿਮਾਗ ਦੀ ਸੂਝ-ਸਮਝ ਵੀ ਜ਼ਰੂਰੀ ਹੈ।'

ਮੈਂ ਕਿਹਾ – 'ਸਾਹਿਬ, ਲੜਕਿਆਂ ਨੂੰ ਰੱਟੇ ਤੋਂ ਬਚਾਉਣ ਲਈ ਇਤਨਾ ਖਰਚ

ਹੋ ਵੀ ਗਿਆ ਤਾਂ ਕੋਈ ਵੱਡੀ ਗੱਲ ਨਹੀਂ। ਇਹ ਸਭ ਤਾਂ ਮੈਂ ਆਪਣੇ ਖਰਚ ਨਾਲ ਕੀਤਾ ਹੈ। ਪੁਰਾਣੇ ਗੱਤੇ ਲੱਭ ਕੇ ਪੇਟੀਆਂ ਬਣਾਈਆਂ ਹਨ ਅਤੇ ਘਰ ਵਿਚ ਇਧਰ-ਉਧਰ ਪਏ ਹੋਏ ਕਾਗਜ਼ ਲੈ ਕੇ ਉਨ੍ਹਾਂ ਦੀਆਂ ਪਰਚੀਆਂ ਤਿਆਰ ਕਰ ਲਈਆਂ ਹਨ।'

ਸਾਹਿਬ ਨੇ ਕਿਹਾ - 'ਮੈਂ ਕੋਸ਼ਿਸ਼ ਕਰਾਂਗਾ ਕਿ ਤੁਹਾਨੂੰ ਇਹ ਰਕਮ ਮਿਲ ਜਾਏ।'

ਮੈਂ ਕਿਹਾ - 'ਜੀ, ਰਕਮ ਵਾਪਸ ਦਿਵਾਉਣ ਦੇ ਬਦਲੇ ਤੁਸੀਂ ਇਸ ਤਰੀਕੇ ਨੂੰ ਸਵੀਕਾਰ ਕਰਾ ਲਵੋ ਅਤੇ ਚਾਲੂ ਕਰਾ ਦੇਵੋ, ਤਾਂ ਮੇਰਾ ਖਰਚ ਆਪਣੇ ਆਪ ਵਸੂਲ ਹੋ ਜਾਏਗਾ।'

ਸਾਹਿਬ ਨੇ ਕ਼ਿਹਾ - 'ਚੰਗਾ, ਮੈਂ ਦੇਖਾਂਗਾ। ਪਰ ਇਹ ਤਾਂ ਦੱਸੋ ਕਿ ਇਸਦੇ ਬਾਅਦ ਤੁਸੀਂ ਹੋਰ ਕੀ ਕੀਤਾ ?'

ਮੈਂ ਕਿਹਾ - 'ਜੀ, ਇਸਦੇ ਬਾਅਦ ਮੈਂ ਵਿਸ਼ੇਸ਼ਣ ਸ਼ੁਰੂ ਕੀਤੇ। ਪਰ ਇਨ੍ਹਾਂ ਗੱਲਾਂ ਤੋਂ ਤੁਸੀਂ ਉਕਤਾਉਂਦੇ ਤਾਂ ਨਹੀਂ ਨਾ ? ਇਕ ਤਾਂ ਵਿਆਕਰਣ ਵਰਗਾ ਰੁੱਖਾ ਵਿਸ਼ਾ ਅਤੇ ਇਸ ਤੋਂ ਇਲਾਵਾ ਘੁਮਾ ਫਿਰਾ ਕੇ ਗੱਲ ਕਰਨ ਦੀ ਮੇਰੀ ਆਦਤ।'

ਸਾਹਿਬ ਨੇ ਕਿਹਾ - 'ਨਹੀਂ, ਤੁਸੀਂ ਕਹਿੰਦੇ ਜਾਉ। ਮੈਂ ਸਾਰੇ ਤਰੀਕਿਆਂ ਨੂੰ ਵਿਸਤਾਰ ਨਾਲ ਜਾਣਨਾ ਚਾਹੁੰਦਾ ਹਾਂ। ਬਗੈਰ ਵਿਸਤਾਰ ਨਾਲ ਸਮਝਣ ਦੇ ਸਾਰਾ ਵਿਸ਼ਾ ਸਮਝ ਵਿਚ ਵੀ ਤਾਂ ਨਹੀਂ ਆ ਸਕਦਾ ਨਾ ? ਅੱਛਾ, ਜ਼ਰਾ ਰੁਕੋ। ਚਾਹ ਆ ਗਈ ਹੈ, ਪੀ ਕੇ ਅੱਗੇ ਗੱਲ ਕਰਾਂਗੇ।'

ਉਂਜ ਵੀ ਸਾਹਿਬ ਬੜੇ ਸ਼ੌਕੀਨ ਆਦਮੀ ਸਨ। ਉਚੇ ਦਰਜ਼ੇ ਦੀ ਚਾਹ ਪੀਂਦੇ ਸੀ। ਮੇਰੇ ਸ਼ੌਕ ਨੂੰ ਵੀ ਜਾਣਦੇ ਸਨ। ਸਾਡੇ ਪੂਰੇ ਵੀਹ ਮਿੰਟ ਚਾਹ ਪੀਂਦਿਆਂ ਬੀਤ ਗਏ। ਫਿਰ ਤਾਂ ਅਸੀਂ ਪੂਰੇ ਜੋਸ਼ ਵਿਚ ਆ ਕੇ ਗੱਲ ਅੱਗੇ ਚਲਾਈ।

ਮੈਂ ਕਿਹਾ - 'ਜੀ, ਆਪਣੇ ਰਿਵਾਜ ਦੇ ਅਨੁਸਾਰ ਮੈਂ ਪਹਿਲਾਂ ਲੜਕਿਆਂ ਦੇ ਸਾਹਮਣੇ ਵਿਸ਼ੇਸ਼ਣਾਂ ਦੀਆਂ ਪਰਚੀਆਂ ਰੱਖੀਆਂ। ਉਹ ਪਰਚੀਆਂ ਪੜ੍ਹਨ ਲੱਗੇ।' ਐਨੇ ਨੂੰ ਇਕ ਨੇ ਪੁੱਛਿਆ - 'ਜੀ, ਇਹ ਵਿਸ਼ੇਸ਼ਣ ਕੀ ਚੀਜ਼ ਹੈ ?'

ਮੈਂ ਕਿਹਾ - ' ਦੇਖੋ ਨਾ, ਇਹ ਸਾਰੇ ਵਿਸ਼ੇਸ਼ਣ ਹੀ ਤਾਂ ਹਨ। ਸਿਰਫ ਵਿਸ਼ੇਸ਼ਣ।' ਉਹ ਮਨ ਹੀ ਮਨ ਵਿਚ ਮੇਰੀ ਗੱਲ ਦਾ ਮਤਲਬ ਸਮਝ ਰਹੇ ਸਨ। ਬਾਅਦ ਵਿਚ ਫਿਰ ਖੇਡ ਸ਼ੁਰੂ ਹੋ ਗਈ। ਉਹ ਵਿਸ਼ੇਸ਼ਣ, ਸੰਗਯਾ ਅਤੇ ਕ੍ਰਿਆਪਦ ਦੀਆਂ ਪਰਚੀਆਂ ਪੜ੍ਹਨ ਅਤੇ ਅਲੱਗ ਕਰਨ ਵਿਚ ਜੁਟ ਗਏ।

ਇਸ ਦੇ ਬਾਅਦ ਮੈਂ ਉਨਾਂ ਨੂੰ ਇਕ ਨਵਾਂ ਖੇਲ ਦੱਸਿਆ - 'ਦੇਖੋ, ਮੈਂ ਜੋ ਮੰਗਾਵਾਂ, ਉਹ ਤੁਸੀਂ ਲਿਆਉ।'

ਮੈਂ ਕਿਹਾ - 'ਪੈਂਸਿਲ ਲਿਆਓ।'

ਇਕ ਲੜਕਾ ਪੈਂਸਿਲ ਲੈ ਆਇਆ।

'ਲਾਲ ਪੈਂਸਿਲ ਲਿਆਓ।'

ਉਹ ਲਾਲ ਪੈਂਸਿਲ ਲੈ ਆਇਆ।

'ਪੀਲੀ ਪੈਂਸਿਲ ਲਿਆਓ।'

ਪੀਲੀ ਲੈ ਆਇਆ।

'ਪੈਂਸਿਲ ਰੱਖ ਜਾਓ।'

ਲੜਕੇ ਨੇ ਪੁੱਛਿਆ – 'ਕਿਹੜੀ ?'

ਮੈਂ ਕਿਹਾ – 'ਲਾਲ।'

ਫਿਰ ਕਿਹਾ – 'ਪੀਲੀ ਲਿਆਓ। ਭੂਰੀ ਲਿਆਓ। ਗੁਲਾਬੀ ਲਿਆਓ। ਲੰਬੀ ਲਿਆਓ। ਛੋਟੀ ਲਿਆਓ ਅਤੇ ਉਹ ਕਹਿਣ ਮੁਤਾਬਿਕ ਪੈਂਸਿਲਾਂ ਲਿਆਉਂਦੇ ਗਏ।'

ਮੈਂ ਨਵਾਂ ਪਾਠ ਸ਼ੁਰੂ ਕੀਤਾ – 'ਕੋਈ ਇਕ ਪੈਂਸਿਲ ਉਠਾਓ।'

ਇਕ ਪੈਂਸਿਲ ਉਠਾਈ ਗਈ।

'ਹੁਣ ਹਰੀ ਪੈਂਸਿਲ ਉਠਾਓ।'

ਹਰੀ ਉਠਾਈ।

'ਹੁਣ ਉਹ ਪੀਲੀ ਉਠਾਓ।'

ਪੀਲੀ ਉਠਾਈ।

'ਹੁਣ ਲੰਬੀ ਉਠਾਓ।'

ਲੰਬੀ ਉਠਾਈ।

ਮੈਂ ਪੁੱਛਿਆ – 'ਤੁਸੀਂ ਖਾਸ ਕਿਹੜੀ ਪੈਂਸਿਲ ਉਠਾਈ ਹੈ ?'

'ਇਹ ਹਰੀ ਪੈਂਸਿਲ ਉਠਾਈ ਹੈ।'

'ਖਾਸ ਕਿਹੜੀ ਲਈ ਹੈ ?'

'ਪੀਲੀ ਲਈ ਹੈ।'

'ਖਾਸ ਕਿਹੜੀ ਲਈ ਹੈ ?'

'ਲੰਬੀ ਲਈ ਹੈ।'

ਮੈਂ ਬੋਰਡ ਉਤੇ ਲਿਖਿਆ – 'ਇਹ ਖਾਸ ਸ਼ਬਦ ਹਨ। ਇਹ ਵਿਸ਼ੇਸ਼ਣ ਹਨ, ਜੋ ਕਿਸੇ ਖਾਸ ਚੀਜ਼ ਦੇ ਸੂਚਕ ਹਨ। ਇਹ ਉਸ ਚੀਜ਼ ਦੀ ਵਿਸ਼ੇਸ਼ਤਾ ਅਤੇ ਕਮੀ ਜਾਂ ਅਧਿਕਤਾ ਦੱਸਦੇ ਹਨ।'

ਵਿਦਿਆਰਥੀਆਂ ਨੇ ਪੜ੍ਹਿਆ ਅਤੇ ਪੜ੍ਹ ਕੇ ਸੋਚਿਆ।

ਮੈਂ ਨਾਂਵਾ ਅਤੇ ਵਿਸ਼ੇਸ਼ਣਾਂ ਦੀਆਂ ਪੇਟੀਆਂ ਕੱਢ ਕੇ ਇਕ ਖੇਲ ਹੋਰ ਦੱਸਿਆ – 'ਸੰਗਿਆ ਦਾ ਵਿਸ਼ੇਸ਼ਣ ਲੱਭੋ, ਅਤੇ ਵਿਸ਼ੇਸ਼ਣ ਦੀ ਸੰਗਯਾ ਲੱਭੋ।'

ਇਕ ਲੜਕੇ ਨੇ 'ਲਾਲ' ਸ਼ਬਦ ਲਿਆ ਅਤੇ ਨਾਮ ਦੀ ਪੇਟੀ ਵਿਚੋਂ ਘੋੜਾ ਸ਼ਬਦ ਕੱਢਿਆ ਅਤੇ 'ਲਾਲ ਘੋੜਾ' ਜੋੜ ਕੇ ਰੱਖਿਆ। ਵਿਸ਼ੇਸ਼ਣਾਂ ਅਤੇ ਨਾਂਵਾ ਦੀਆਂ ਢੇਰੀਆਂ ਵਿਚੋਂ ਇਸ ਤਰ੍ਹਾਂ ਸ਼ਬਦਾਂ ਦੇ ਜੋੜੇ ਬਣਾਉਣ ਲੱਗੇ। ਮੈਂ ਉਨ੍ਹਾਂ ਦੇ ਕੰਮ ਨੂੰ ਦੇਖ ਕੇ

ਜਮਾਤ ਵਿਚ ਘੁੰਮਣ ਲਗਿਆ। ਮੈਂ ਦੇਖਿਆ ਉਨਾਂ ਦਾ ਕੋਈ ਕੋਈ ਜੋੜਾ ਗਲਤ ਵੀ ਹੋ ਜਾਂਦਾ ਸੀ।

ਫਿਰ ਤਾਂ ਮੈਂ ਆਪਣੇ ਭਿੰਨ ਭਿੰਨ ਤਰੀਕਿਆਂ ਨਾਲ ਵਿਦਿਆਰਥੀਆਂ ਦੀ ਪ੍ਰੀਖਿਆ ਲੈ ਕੇ ਦੇਖੀ। ਉਹ ਵਿਸ਼ੇਸ਼ਣ ਦਾ ਅਰਥ ਮਨ ਵਿਚ ਸਮਝ ਚੁੱਕੇ ਸਨ, ਇਸ ਲਈ ਤਤਕਾਲ ਸਹੀ-ਸਹੀ ਸੰਗਯਾ ਅਤੇ ਵਿਸ਼ੇਸ਼ਣ ਲੱਭ ਲੈਂਦੇ ਸਨ।

ਸਾਹਿਬ ਨੇ ਕਿਹਾ – 'ਭਾਈ, ਤੁਸੀਂ ਤਾਂ ਕਈ ਤਰ੍ਹਾਂ ਦੇ ਖੇਲ ਸ਼ੁਰੂ ਕਰ ਦਿਤੇ ਹਨ। ਨਾਂਵਾ, ਵਿਸ਼ੇਸ਼ਣਾਂ ਅਤੇ ਕ੍ਰਿਆਪਦਾਂ ਦਾ ਪਰਿਚਯ ਵੀ ਵਿਦਿਆਰਥੀਆਂ ਨੂੰ ਨਵੇਂ ਤਰੀਕੇ ਨਾਲ ਕਰਵਾ ਦਿਤਾ ਹੈ। ਚੰਗਾ, ਤਾਂ ਹੁਣ ਉਨ੍ਹਾਂ ਦੀ ਪਰਿਭਾਸ਼ਾ ਵੀ ਸਿਖਾਓਗੇ ਜਾਂ ਨਹੀਂ ?'

ਮੈਂ ਕਿਹਾ – 'ਜੀ, ਪਰਿਭਾਸ਼ਾ ਤਾਂ ਸਿਖਾ ਹੀ ਚੁੱਕਾ ਹਾਂ ਨਾ ? ਰਹੀਆਂ ਵਿਆਕਰਣ ਵਿਚ ਦਿਤੀਆਂ ਗਈਆਂ ਪਰਿਭਾਸ਼ਾਵਾਂ, ਉਹ ਤਾਂ ਮੈਂ ਇਨ੍ਹਾਂ ਨੂੰ ਨਹੀਂ ਸਿਖਾਵਾਂਗਾ। ਤੁਹਾਨੂੰ ਪ੍ਰੀਖਿਆ ਵਿਚ ਉਨ੍ਹਾਂ ਤੋਂ ਪੁੱਛਣਾ ਵੀ ਨਹੀਂ ਚਾਹੀਦਾ ਹੈ। ਹਾਂ, ਤੁਸੀਂ ਭੇਦ ਪੁੱਛ ਸਕਦੇ ਹੋ।'

ਸਾਹਿਬ ਨੇ ਕਿਹਾ – 'ਮੈਂ ਇਸ ਵਿਸ਼ੇ ਦੀ ਪ੍ਰੀਖਿਆ ਨਹੀਂ ਲਵਾਂਗਾ। ਮੈਂ ਤਾਂ ਤੁਹਾਡਾ ਇਹ ਤਰੀਕਾ ਸਾਰੇ ਸਕੂਲਾਂ ਵਿਚ ਚਲਾਉਣਾ ਹੈ। ਵਿਚਾਰੇ ਲੜਕੇ ਵਿਆਕਰਣ ਰਟ-ਰਟ ਕੇ ਮਰ ਰਹੇ ਹਨ।'

ਮੈਂ ਕਿਹਾ – 'ਜੀ ਵਿਆਕਰਣ ਸਿਖਦੇ ਸਿਖਦੇ ਤਾਂ ਮੇਰੇ ਨੱਕ ਵਿਚ ਦਮ ਆ ਗਿਆਂ ਸੀ ਅਤੇ ਪਿਟਾਈ ਵੀ ਖੂਬ ਹੁੰਦੀ ਸੀ। ਜਦੋਂ ਸਾਡੇ ਕੋਲੋਂ ਵਿਆਕਰਣ ਦੇ ਪ੍ਰਸ਼ਨਾਂ ਦੇ ਉਤਰ ਨਹੀਂ ਦਿਤੇ ਜਾਂਦੇ ਸਨ ਤਾਂ ਸਾਡੇ ਅਧਿਆਪਕ ਸਾਨੂੰ ਬੁਰੀ ਤਰ੍ਹਾਂ ਮਾਰਦੇ ਸਨ।'

ਸਾਹਿਬ ਬੋਲੇ – 'ਅੱਜ ਕੱਲ੍ਹ ਵੀ ਤਾਂ ਲੋਕ ਇਸੇ ਤਰ੍ਹਾਂ ਮਾਰਦੇ ਹਨ ?'

ਮੈਂ ਕਿਹਾ – 'ਜੀ ਤੁਸੀਂ ਇਸ ਪ੍ਰਥਾ ਨੂੰ ਬੰਦ ਕਿਉਂ ਨਹੀਂ ਕਰਵਾ ਦਿੰਦੇ।'

ਸਾਹਿਬ ਬੋਲੇ – 'ਭਈ, ਇਹ ਤਾਂ ਮੇਰੇ ਵਸ ਦੀ ਗੱਲ ਨਹੀਂ ਹੈ। ਵੈਸੇ, ਕੁਝ ਹੱਦ ਤੱਕ ਹੈ ਵੀ ਸਹੀ। ਪਰ ਮੇਰੀ ਰਾਏ . . . . । ਹਾਂ, ਜੇਕਰ ਅਸੀਂ ਚੰਗੀ ਤਰ੍ਹਾਂ ਪੜ੍ਹਾਈਏ ਤਾਂ ਇਹ ਮਾਰਨਾ, ਕੁੱਟਣਾ ਆਪਣੇ ਆਪ ਹੀ ਬੰਦ ਹੋ ਜਾਏਗਾ। ਤੁਸੀਂ ਹੀ ਦੇਖੋ, ਵਿਆਕਰਣ ਸਿਖਾਉਂਦੇ ਹੋਏ ਤੁਹਾਨੂੰ ਕਿਸ ਕਿਸ ਨੂੰ ਸਜਾ ਦੇਣੀ ਪਈ। ਚੰਗਾ ਤਾਂ ਹੁਣ ਇਹ ਦੱਸੋ ਕਿ ਤੁਸੀਂ ਸਰਬਨਾਂਵ ਦਾ ਕੀ ਕੀਤਾ ?'

ਮੈਂ ਕਿਹਾ – 'ਜੀ, ਹੋਰ ਕੀ ਕਰਨਾ ਸੀ ? ਵਿਦਿਆਰਥੀਆਂ ਨੂੰ ਇਕ ਛੋਟਾ ਜਿਹਾ ਖੇਲ ਸਿਖਾ ਦਿਤਾ। ਮੈਂ ਉਨ੍ਹਾਂ ਨੂੰ ਸਮਝਾਇਆ –'ਮੈਂ ਅਰਥਾਤ ਕੌਣ ?' ਉਹ ਬੋਲੇ – 'ਲਕਸ਼ਮੀ ਸ਼ੰਕਰ ਜੀ।' 'ਤਾਂ ਤੁਸੀਂ ਅਰਥਾਤ ਕੌਣ ?' ਸ਼ਿਆਮ ਸੁੰਦਰ ਨੇ ਕਿਹਾ – 'ਅਰਥਾਤ ਮੈਂ ਸ਼ਿਆਮ ਸੁੰਦਰ।' ਮੈਂ ਪੁੱਛਿਆ – 'ਉਹ ਕੌਣ ਹੈ ?' – ਰਾਮ ਚੰਦਰ।'

ਉਪਰ ਦੇ ਸਵਾਲ ਪੁੱਛ ਲੈਣ ਤੋਂ ਬਾਅਦ ਮੈਂ ਬੋਰਡ ਉਤੇ ਲਿਖਿਆ :-

ਮੈਂ – ਲਕਸ਼ਮੀ ਸ਼ੰਕਰ।

ਤੁਸੀਂ – ਭੀਮਾ ਸ਼ੰਕਰ।

ਉਹ – ਧਨੰਜਯ।

ਅਸੀਂ – ਲਕਸ਼ਮੀ ਸ਼ੰਕਰ, ਭੀਮਾ ਸ਼ੰਕਰ, ਸ਼ਿਆਮ ਸੁੰਦਰ, ਧਨੰਜਯ।

ਤੁਸੀਂ – ਰੇਵਾ ਰਾਮ, ਲਛਮਣ ਸਿੰਘ, ਟੀਕਮ ਸਿੰਘ, ਦੇਵੀ ਪ੍ਰਸ਼ਾਦਿ।

ਉਹ – ਉਸ ਤੀਸਰੀ ਜਮਾਤ ਵਾਲੇ – ਮੋਹਣ ਸਿੰਘ, ਮੂਲ ਚੰਦ, ਲੱਖਮੀ ਚੰਦ, ਰੂਪ ਸਿੰਘ।

ਲੜਕਿਆਂ ਨੇ ਪੜ੍ਹਿਆ। ਮੈਂ ਕਿਹਾ – 'ਇਹ, ਮੈਂ, ਤੂੰ, ਉਹ ਸਰਬਨਾਂਵ ਕਹਾਉਂਦੇ ਹਨ। ਇਕ ਨੇ ਪੁੱਛਿਆ – 'ਜੀ, ਸਰਬਨਾਂਵ ਕੀ ਚੀਜ਼ ਹੈ ?'

ਮੈਂ ਕਿਹਾ – 'ਤੁਸੀਂ ਸੋਚੋ ਨਾ ?'

ਦੂਸਰੇ ਨੇ ਕਿਹਾ – 'ਸਾਹਿਬ, ਮੇਰਾ ਅਰਥਾਤ ਲਛਮਣ ਸਿੰਘ ਦਾ, ਇਹ ਹੀ ਮਤਲਬ ਹੈ ਨਾ ? ਅਤੇ ਲੱਛਮੀ ਸ਼ੰਕਰ ਜੀ ਦਾ ਅਰਥਾਤ ਆਪ ਦਾ, ਇਹੀ ਨਾਂ ?'

ਤੀਸਰਾ ਬੋਲਿਆ – 'ਤੇਰਾ, ਮੇਰਾ, ਉਨ੍ਹਾਂ ਦਾ, ਇਹ ਸਾਰੇ ਸਰਬਨਾਂਵ ਹਨ ਜਾਂ ਨਹੀਂ ?'

ਮੈਂ ਕਿਹਾ – 'ਹਾਂ, ਇਹ ਸਰਬਨਾਂਵ ਹੀ ਹਨ।'

ਚੌਥੇ ਲੜਕੇ ਨੇ ਪੁੱਛਿਆ – 'ਪਰ ਸਰਬਨਾਂਵ ਦਾ ਮਤਲਬ ਕੀ ਹੈ ?'

ਮੈਂ ਬੋਰਡ ਉਤੇ ਲਿਖਿਆ –

ਰਾਮ ਦੇ ਹੱਥ ਵਿਚ ਤਖਤੀ ਹੈ।

ਰਾਮ ਦੇ ਹੱਥ ਵਿਚ ਕਲਮ ਹੈ।

ਰਾਮ ਬ੍ਰਾਹਮਣ ਹੈ।

ਰਾਮ ਪੜ੍ਹਦਾ ਹੈ।

ਰਾਮ ਰੋਜ਼ਾਨਾ ਜਲਦੀ ਆਉਂਦਾ ਹੈ।

ਲਕਸ਼ਮੀ ਸ਼ੰਕਰ ਤੁਹਾਡੇ ਅਧਿਆਪਕ ਹਨ।

ਲਕਸ਼ਮੀ ਸ਼ੰਕਰ ਤੁਹਾਨੂੰ ਪੜ੍ਹਾਉਂਦੇ ਹਨ।

ਲਕਸ਼ਮੀ ਸ਼ੰਕਰ ਤੁਹਾਨੂੰ ਘੁਮਾਉਣ ਲਈ ਲੈ ਜਾਂਦੇ ਹਨ।

ਸਾਰਿਆਂ ਨੇ ਇਸ ਨੂੰ ਪੜ੍ਹਿਆ। ਫਿਰ ਮੈਂ ਦੂਸਰੇ ਵਾਕ ਨਾਲੋਂ 'ਰਾਮ' ਸ਼ਬਦ ਕੱਢ ਕੇ 'ਉਸਦੇ' ਲਿਖ ਦਿਤਾ। 'ਲਕਸ਼ਮੀ ਸ਼ੰਕਰ' ਕੱਢ ਕੇ 'ਮੈਂ' ਲਿਖਿਆ ਅਤੇ ਕ੍ਰਿਆਪਦ ਵਿਚ ਥੋੜ੍ਹਾ ਹੇਰ ਫੇਰ ਕਰ ਦਿਤਾ। ਲੜਕਿਆਂ ਨੇ ਪੜ੍ਹਿਆ ਅਤੇ ਉਹ ਮਤਲਬ ਸਮਝ ਗਏ।

ਮੈਂ ਪੁੱਛਿਆ – ਦੱਸੋ ਸਰਬਨਾਂਵ ਕਿਸ ਦੀ ਜਗ੍ਹਾ ਲਿਖਣਾ ਚਾਹੀਦਾ ਹੈ ?' ਕਿਸੇ ਨੇ ਕਿਹਾ, ਰਾਮ ਦੀ ਜਗ੍ਹਾ; ਕਿਸੇ ਨੇ ਕਿਹਾ, ਲਕਸ਼ਮੀ ਸ਼ੰਕਰ ਦੀ ਜਗ੍ਹਾ।'

ਮੈਂ ਪੁੱਛਿਆ – 'ਰਾਮ ਅਤੇ ਲਕਸ਼ਮੀ ਸ਼ੰਕਰ ਨਾਵਾਂ ਦੇ ਬਦਲੇ ਜੋ ਸ਼ਬਦ ਆਉਂਦੇ ਹਨ, ਉਨ੍ਹਾਂ ਨੂੰ ਕੀ ਕਹੋਗੇ ?'

'ਸਰਬਨਾਂਵ।'

ਸਾਹਿਬ ਹੱਸ ਪਏ। ਬੋਲੇ – 'ਬਈ ਤੁਸੀਂ ਅਧਿਆਪਕ ਤਾਂ ਪੱਕੇ ਮਾਲੂਮ ਹੁੰਦੇ ਹੋ। ਤੁਸੀਂ ਬਹੁਤ ਵਿਸਤਾਰ ਨਾਲ ਹਰ ਗੱਲ ਦਾ ਵਰਣਨ ਕਰਦੇ ਹੋ।

ਮੈਂ ਕਿਹਾ – 'ਜੀ, ਹੁਣ ਇਹ ਆਦਤ ਕਿਸ ਤਰ੍ਹਾਂ ਦੂਰ ਹੋ ਸਕਦੀ ਹੈ; ਵਕੀਲ ਤਾਂ ਹਾਂ ਨਹੀਂ ਜੋ ਥੋੜ੍ਹੇ ਵਿਚ ਹੀ ਖਤਮ ਕਰ ਦੇਵਾਂ।'

ਮੈਂ ਦੇਖਿਆ, ਸਾਹਿਬ ਹੁਣ ਥੱਕ ਗਏ ਸਨ। ਮੇਰੀਆਂ ਗੱਲਾਂ ਵਿਚ ਉਨ੍ਹਾਂ ਨੂੰ ਮਜ਼ਾ ਤਾਂ ਬਹੁਤ ਆ ਰਿਹਾ ਸੀ, ਫਿਰ ਵੀ ਮੈਂ ਚੁੱਪ ਹੋ ਗਿਆ। ਮੈਂ ਇਜਾਜ਼ਤ ਮੰਗੀ ਅਤੇ ਉਨ੍ਹਾਂ ਨੇ ਦੇ ਦਿਤੀ। ਸਾਹਿਬ ਨੇ ਕਿਹਾ – 'ਤੁਹਾਡੀ ਜਮਾਤ ਦੀ ਪ੍ਰੀਖਿਆ ਵਿਚੋਂ ਵਿਆਕਰਣ ਦੇ ਵਿਸ਼ੇ ਨੂੰ ਮੁਕਤ ਕੀਤਾ ਜਾਂਦਾ ਹੈ। ਪਰ ਅਜੇ ਕਾਲ ਅਤੇ ਵਿਭਕਤੀਆਂ ਤਾਂ ਬਾਕੀ ਹੀ ਹਨ। ਜਦੋਂ ਇਹ ਹੋ ਜਾਣ, ਇਕ ਵਾਰ ਫਿਰ ਆ ਕੇ ਸਾਰੀਆਂ ਗੱਲਾਂ ਸੁਣਾ ਜਾਣਾ। ਮੈਂ ਅਗਲੇ ਸਾਲ ਇਸ ਸੰਬੰਧ ਵਿਚ ਜ਼ਰੂਰ ਕੁਝ ਕਰਨਾ ਚਾਹੁੰਦਾ ਹਾਂ।'

ਮੈਂ ਵੀ ਥੱਕਿਆ – ਹਾਰਿਆ ਘਰ ਆ ਕੇ ਸੌਂ ਗਿਆ।

## 3

ਛਿਮਾਹੀ ਇਮਤਿਹਾਨਾਂ ਦੇ ਦਿਨ ਆ ਗਏ। ਸਾਹਿਬ ਖ਼ੁਦ ਹੀ ਪ੍ਰੀਖਿਆ ਲੈਣ ਵਾਲੇ ਸਨ। ਉਹ ਪ੍ਰੀਖਿਆ ਦੇ ਸ਼ੌਕੀਨ ਵੀ ਸਨ।

ਮੈਂ ਆਪਣੀ ਜਮਾਤ ਦੀ ਤਿਆਰੀ ਕਰਾਈ ਹੋਈ ਸੀ, ਪਰ ਆਪਣੇ ਨਿਜੀ ਢੰਗ ਨਾਲ। ਮੈਂ ਉਹਨਾਂ ਤੋਂ ਆਗਿਆ ਲੈ ਲਈ ਸੀ ਕਿ ਸਾਰੇ ਸਕੂਲ ਦੀ ਪ੍ਰੀਖਿਆ ਹੋ ਜਾਣ ਤੋਂ ਬਾਅਦ ਹੀ ਮੇਰੀ ਜਮਾਤ ਦੀ ਪ੍ਰੀਖਿਆ ਲਈ ਜਾਵੇ। ਮੇਰੀ ਜਮਾਤ ਦੀ ਪ੍ਰੀਖਿਆ ਸਮੇਂ ਸਾਰੇ ਅਧਿਆਪਕ ਅਤੇ ਮੁਖ ਅਧਿਆਪਕ ਵੀ ਹਾਜ਼ਰ ਰਹਿਣ। ਮੈਂ ਇਹ ਵੀ ਚਾਹੁੰਦਾ ਸੀ ਕਿ ਮੇਰੀ ਜਮਾਤ ਦੀ ਪ੍ਰੀਖਿਆ ਵੇਲੇ ਹਰ ਜਮਾਤ ਦੇ ਪੰਜ-ਪੰਜ ਵਿਦਿਆਰਥੀ ਵੀ ਉਥੇ ਮੌਜੂਦ ਰਹਿਣ।

ਪ੍ਰੀਖਿਆ ਵਾਲੇ ਦਿਨ ਮੇਰੇ ਮਨ ਵਿਚ ਸ਼ਾਂਤੀ ਸੀ। ਮੇਰਾ ਕਲੇਜਾ ਧੜਕ ਨਹੀਂ ਰਿਹਾ ਸੀ। ਮਨ ਵਿਚ ਪਾਸ-ਫੇਲ੍ਹ ਦੀ ਦੁਬਿਧਾ ਨਹੀਂ ਸੀ। ਮੇਰੇ ਅਨੁਭਵ ਦੇ ਅਨੁਸਾਰ ਤਾਂ ਚਿੰਤਾ ਦਾ ਕੋਈ ਕਾਰਨ ਹੀ ਨਹੀਂ ਸੀ। ਵਿਦਿਆਰਥੀਆਂ ਨੂੰ ਕਹਿ ਹੀ ਦਿਤਾ ਸੀ ਕਿ ਅਸੀਂ ਹਰ ਰੋਜ਼ ਜੋ ਕਰਦੇ ਹਾਂ, ਅੱਜ ਵੀ ਉਹੀ ਕਰਨਾ ਹੈ। ਇਮਤਿਹਾਨ ਵਿਚੋਂ ਤਾਂ ਸਾਰੇ ਪਾਸ ਹੀ ਹੋ। ਅੱਜ ਤਾਂ ਆਪਣਾ ਕੰਮ ਦਿਖਾਉਣ ਦੇ ਲਈ ਸਾਰੇ ਲੋਕਾਂ ਨੂੰ ਬੁਲਾਇਆ ਹੈ।

ਮੈਂ ਆਪਣੇ ਨਾਟਕੀ ਤਰੀਕੇ ਅਨੁਸਾਰ ਸਾਰੀ ਯੋਜਨਾ ਪਰਦੇ ਦੇ ਪਿੱਛੇ ਹੀ ਪੂਰੀ ਕੀਤੀ ਸੀ। ਅਗਲੇ ਭਾਗ ਵਿਚ ਸਾਰਿਆਂ ਨੂੰ ਬਿਠਾਉਣ ਤੋਂ ਬਾਅਦ ਮੈਂ ਪਰਦਾ ਚੁੱਕਿਆ।



*ਮੈਂ ਆਪਣੇ ਨਾਟਕੀ ਤਰੀਕੇ ਅਨੁਸਾਰ ਸਾਰੀ ਯੋਜਨਾ ਪਰਦੇ ਦੇ ਪਿੱਛੇ ਹੀ ਪੂਰੀ ਕੀਤੀ ਸੀ।*

ਮੰਚ ਉਤੇ ਦੂਸਰੀਆਂ ਜਮਾਤਾਂ ਦੇ ਕੁਝ ਲੜਕਿਆਂ ਦੀਆਂ ਟੋਲੀਆਂ ਬਿਠਾ ਦਿਤੀਆਂ ਗਈਆਂ ਸਨ। ਹਰ ਇਕ ਟੋਲੀ ਨੂੰ ਮੇਰੀ ਜਮਾਤ ਦਾ ਵਿਦਿਆਰਥੀ ਕਹਾਣੀ ਸੁਣਾ ਰਿਹਾ ਸੀ। ਕਹਾਣੀ ਕਹਿਣ ਦਾ ਕੰਮ ਵਾਰੀ ਵਾਰੀ ਨਾਲ ਚਲਿਆ। ਹਰ ਇਕ ਵਿਦਿਆਰਥੀ ਨੇ ਆਪਣੀ ਕਹਾਣੀ ਆਪ ਹੀ ਪਸੰਦ ਕੀਤੀ ਸੀ। ਭੁੱਲ ਜਾਣ ਤੇ ਦੇਖ ਲੈਣ ਲਈ ਕਿਤਾਬ ਮੈਂ ਕੋਲ ਰੱਖੀ ਸੀ। ਉਹ ਆਪਣੇ ਤਰੀਕੇ ਨਾਲ ਵਿਦਿਆਰਥੀਆਂ ਨੂੰ ਕਹਾਣੀ ਸੁਣਾਉਂਦਾ ਸੀ ਅਤੇ ਸੁਣਨ ਵਾਲਿਆਂ ਦੇ ਨਾਲ ਉਹ ਵੀ ਕਹਾਣੀ ਦਾ ਆਨੰਦ ਲੈ ਰਿਹਾ ਸੀ। ਯਕੀਨਨ ਉਹ ਕਹਾਣੀ ਕਹਿਣਾ ਜਾਣਦਾ ਸੀ। ਹਰ ਤਰ੍ਹਾਂ ਦੇ ਭਾਵਾਂ ਦੀ ਗਹਿਰਾਈ ਅਤੇ ਅਰਥ ਸਮਝ ਕੇ ਉਹ ਆਪਣੀ ਕਹਾਣੀ ਕਹਿ ਰਿਹਾ ਸੀ। ਕਹਾਣੀਆਂ ਪੂਰੀਆਂ ਹੋਈਆਂ। ਸਾਰੇ ਅਧਿਆਪਕ ਇਕ ਦੂਸਰੇ ਨੂੰ ਦੇਖਣ ਲਗੇ। ਮੈਂ ਕਿਹਾ – 'ਇਹ ਹੈ, ਮੇਰੀ ਇਕ ਪ੍ਰੀਖਿਆ।'

ਇਕ ਅਧਿਆਪਕ ਨੇ ਦੂਸਰੇ ਅਧਿਆਪਕ ਦੇ ਕੰਨ ਵਿਚ ਕਿਹਾ – 'ਕਿਸ ਗੱਲ ਦੀ ?'

ਮੈਂ ਸੁਣਿਆ ਅਤੇ ਕਿਹਾ – 'ਭਾਸ਼ਾ ਉਤੇ ਕਾਬੂ ਦੀ, ਵਾਰਤਾ – ਕਥਨ ਦੀ, ਰੁਚੀ ਦੀ, ਸਿਮ੍ਰਤੀ–ਵਿਕਾਸ ਦੀ ਅਤੇ ਅਭਿਨੈ ਦੀ।'

ਸਾਰੇ ਅਧਿਆਪਕ ਦੂਜੀ ਪ੍ਰੀਖਿਆ ਦੀ ਉਡੀਕ ਕਰਨ ਲੱਗੇ।

ਫਿਰ ਪਰਦਾ ਉਠਿਆ। ਸਾਰੇ ਵਿਦਿਆਰਥੀ ਗੋਲ ਘੇਰਾ ਬਣਾ ਕੇ ਬੈਠੇ ਸਨ। ਸਾਹਮਣੇ ਬੋਰਡ ਉਤੇ ਲਿਖਿਆ ਸੀ – ਅੰਤਾਕਸ਼ਰੀ (ਅੰਤਮ ਅੱਖਰ ਤੋਂ ਸ਼ੁਰੂ ਕਰਕੇ ਅਗਲੇ ਬੱਚੇ ਨੇ ਕਵਿਤਾ ਬੋਲਣੀ ਹੁੰਦੀ ਹੈ) ਦਾ ਖੇਲ।

ਇਕ ਨੇ ਕਵਿਤਾ ਪੜ੍ਹੀ। ਦੂਸਰੇ ਨੇ ਉਸਦੇ ਅੰਤਮ ਅੱਖਰ ਨਾਲ ਸ਼ੁਰੂ ਹੋਣ ਵਾਲੀ ਦੂਜੀ ਕਵਿਤਾ ਪੜ੍ਹੀ। ਇਸ ਪ੍ਰਕਾਰ ਸਾਰਾ ਚੱਕਰ ਪੂਰਾ ਹੋ ਗਿਆ। ਫਿਰ ਅੰਤਾਕਸ਼ਰੀ ਸ਼ੁਰੂ ਹੋਈ।

ਸਾਹਿਬ ਨੇ ਪੁੱਛਿਆ – 'ਉਨ੍ਹਾਂ ਨੂੰ ਆਹਮਣੇ ਸਾਹਮਣੇ ਕਿਉਂ ਨਹੀਂ ਬਿਠਾਇਆ ਗਿਆ ? ਇਸ ਵਿਚ ਦਲਾਂ ਦੀ ਜ਼ਰੂਰਤ ਹੈ ਨਾ ?'

ਮੈਂ ਪੁੱਛਿਆ – 'ਜੀ ਨਹੀਂ! ਮੈਂ ਇਸ ਪ੍ਰਥਾ ਨੂੰ ਛੱਡ ਦਿਤਾ ਹੈ। ਇਸ ਦੇ ਵਿਚ ਹਾਰ-ਜਿੱਤ ਦਾ ਭਾਵ ਪੈਦਾ ਹੁੰਦਾ ਹੈ। ਹਾਰ-ਜਿੱਤ ਨਾਲ ਮੁਕਾਬਲੇ ਦੀ ਭਾਵਨਾ, ਅਤੇ ਮੁਕਾਬਲੇ ਦੀ ਭਾਵਨਾ ਨਾਲ ਨਫ਼ਰਤ ਪੈਦਾ ਹੋ ਜਾਂਦੀ ਹੈ, ਜਦ ਕਿ ਇਸ ਤਰੀਕੇ ਨਾਲ ਇਕ ਵਿਦਿਆਰਥੀ ਨੂੰ ਯਾਦ ਨਾ ਹੋਣ ਤੇ ਉਸਦੇ ਬਾਅਦ ਵਾਲਾ ਵਿਦਿਆਰਥੀ ਸ਼ੁਰੂ ਕਰ ਦਿੰਦਾ ਹੈ ਅਤੇ ਅੱਗੇ ਵਧਦਾ ਰਹਿੰਦਾ ਹੈ। ਇਕ ਵਾਰ ਕਦੀ ਯਾਦ ਨਾ ਵੀ ਰਹੇ ਤਾਂ ਦੂਸਰੀ ਵਾਰ ਯਾਦ ਹੋ ਜਾਂਦਾ ਹੈ।'

ਸਾਹਿਬ ਨੇ ਆਪਣੀ ਦਾਹੜੀ ਖੁਰਕੀ ਅਤੇ ਅੱਖਾਂ ਝਮਕੀਆਂ।

ਮੈਂ ਲੜਕਿਆਂ ਨੂੰ ਕੁਝ ਦੇਰ ਤੱਕ ਖੇਡਣ ਲਈ ਬਿਠਾਇਆ ਤਾਂ ਸੀ ਪਰ ਉਨ੍ਹਾਂ ਨੂੰ ਇਤਨਾ ਮਜ਼ਾ ਆ ਗਿਆ ਕਿ ਘੰਟੀ ਵਜਣ ਤੇ ਵੀ ਉਨ੍ਹਾਂ ਦਾ ਦਿਲ ਉਠਣ ਨੂੰ ਨਹੀਂ ਸੀ ਕਰਦਾ। ਮੈਂ ਉਨ੍ਹਾਂ ਨੂੰ ਕੁਝ ਮਿੰਟ ਹੋਰ ਦਿਤੇ। ਬਾਅਦ ਵਿਚ ਪਰਦਾ ਸੁੱਟ ਦਿਤਾ।

ਪਰਦੇ ਤੋਂ ਬਾਹਰ ਆ ਕੇ ਮੈਂ ਕਿਹਾ – 'ਸੱਜਣੋ ! ਤੁਸੀਂ ਦੇਖਿਆ ਹੋਵੇਗਾ ਕਿ ਇਨ੍ਹਾਂ ਵਿਦਿਆਰਥੀਆਂ ਨੂੰ ਪਾਠ-ਪੁਸਤਕਾਂ ਦੀਆਂ ਕਿੰਨੀਆਂ ਕਾਵਿ-ਪੰਕਤੀਆਂ ਯਾਦ ਹਨ। ਕਵਿਤਾ ਦੇ ਵਰਗ ਵਿਚ ਮੈਂ ਹਰ ਰੋਜ਼ ਇਨ੍ਹਾਂ ਨੂੰ ਇਹੀ ਖੇਲ ਖਿਡਾਉਂਦਾ ਹਾਂ।'

ਸਾਹਿਬ ਨੇ ਕਿਹਾ 'ਬਹੁਤ ਖ਼ੂਬ ! ਬਹੁਤ ਖ਼ੂਬ।'

ਫਿਰ ਪਰਦਾ ਉਠਿਆ। ਗੋਲਧਾਰੇ ਵਿਚ ਬੈਠੇ ਸਭ ਵਿਦਿਆਰਥੀ ਬੁਝਾਰਤਾਂ ਬੁਝ ਰਹੇ ਸਨ। ਉਨ੍ਹਾਂ ਵਿਚ ਖ਼ੂਬ ਉਤਸ਼ਾਹ ਸੀ।

ਸਾਹਿਬ ਨੇ ਕਿਹਾ – 'ਓਹੋ ! ਇਹ ਤਾਂ ਪਹੇਲੀਆਂ ਹਨ। ਮੈਂ ਬਚਪਨ ਵਿਚ ਤਾਂ ਸੁਣੀਆਂ ਸਨ, ਪਰ ਪਾਠ-ਪੁਸਤਕ ਵਿਚ ਇਹ ਕਿਥੇ ਹਨ ?'

ਮੈਂ ਕਿਹਾ – 'ਜੀ, ਪਾਠ-ਪੁਸਤਕ ਵਿਚ ਭਾਸ਼ਾ ਸਿਖਾਉਣਾ ਤਾਂ ਹੈ ਨਾ ? ਅਤੇ ਪਾਠ-ਕਰਮ ਦੇ ਮੂਲ ਵਿਚ ਵਿਦਿਆਰਥੀਆਂ ਦੀ ਜਿਗਿਆਸਾ ਦੀ, ਉਨ੍ਹਾਂ ਦੇ ਵਿਕਾਸ ਅਤੇ ਗਿਆਨ ਦੀ ਬੁੱਧੀ ਦਾ ਮਕਸਦ ਤਾਂ ਰਿਹਾ ਹੀ ਹੈ। ਮੇਰੇ ਸਾਰੇ ਵਿਦਿਆਰਥੀ ਇਸ ਖੇਲ ਵਿਚ ਮਸਤ ਹਨ। ਬਹੁਤ ਸਾਰੀਆਂ ਪਹੇਲੀਆਂ ਇਨ੍ਹਾਂ ਨੂੰ ਜ਼ਬਾਨੀ ਯਾਦ ਹਨ ਅਤੇ ਹਰ ਪਹੇਲੀ ਦਾ ਆਪਣਾ ਕਿੰਨਾ ਮਹੱਤਵ ਹੈ ! ਇਸ ਸਮੇਂ ਇਹ ਪਾਠ-

ਪੁਸਤਕਾਂ ਵਿਚ ਨਹੀਂ ਹਨ। ਫਿਰ ਵੀ ਮੈਂ ਤਾਂ ਇਨ੍ਹਾਂ ਨੂੰ ਸਥਾਨ ਦਿੱਤਾ ਹੈ। ਉਮੀਦ ਹੈ, ਅਗਲੇ ਸਾਲ ਤੁਸੀਂ ਵੀ ਇਨ੍ਹਾਂ ਨੂੰ ਪਾਠ-ਕਰਮ ਵਿਚ ਸਥਾਨ ਦਿਓਗੇ।'

ਇਸ ਦੇ ਬਾਅਦ ਅਸੀਂ ਸ਼ਬਦਾਂ ਦਾ ਖੇਲ ਸ਼ੁਰੂ ਕੀਤਾ। ਇਕ ਸ਼ਬਦ ਬੋਲਣ ਤੇ ਉਸ ਦੇ ਅੰਤਮ ਅੱਖਰ ਤੋਂ ਸ਼ੁਰੂ ਹੋਣ ਵਾਲਾ ਦੂਸਰਾ ਸ਼ਬਦ ਬੋਲਿਆ ਜਾਂਦਾ ਅਤੇ ਉਸਦੇ ਅੰਤਮ ਅੱਖਰ ਨਾਲ ਤੀਸਰਾ। ਇਹ ਖੇਲ ਉਂਜ ਤਾਂ ਸੌਖਾ ਸੀ; ਪਰ ਜਦੋਂ ਇਹ ਪਤਾ ਲਗਿਆ ਕਿ ਕਿਸੇ ਇਕ ਵਿਦਿਆਰਥੀ ਨੇ ਪਿੰਡਾਂ ਦੇ, ਕਿਸੇ ਨੇ ਨਦੀਆਂ ਦੇ, ਕਿਸੇ ਨੇ ਪਹਾੜਾਂ ਦੇ, ਕਿਸੇ ਨੇ ਮੁਸਲਮਾਨਾਂ ਦੇ, ਅਤੇ ਕਿਸੇ ਨੇ ਹਿੰਦੂਆਂ ਦੇ, ਕਿਸੇ ਨੇ ਜਾਤੀਆਂ ਦੇ, ਕਿਸੇ ਨੇ ਬ੍ਰਾਹਮਣਾਂ ਦੇ ਅਤੇ ਕਿਸੇ ਨੇ ਬਾਣੀਆਂ ਦੇ, ਐਸੇ ਹੀ ਨਾਂ ਆਪਣੇ -ਆਪਣੇ ਲਈ ਬੋਲਣ ਨੂੰ ਚੁਣੇ ਹੋਏ ਹਨ, ਤਾਂ ਸਭ ਨੂੰ ਇਹ ਖੇਲ ਹੋਰ ਵੀ ਅਜੀਬ ਲਗਿਆ।

ਮੈਂ ਆਪਣੇ ਅਧਿਆਪਕ ਸਾਥੀਆਂ ਨੂੰ ਕਿਹਾ – 'ਇਸ ਖੇਲ ਵਿਚ ਜ਼ਿਆਦਾ ਤੋਂ ਜ਼ਿਆਦਾ ਸ਼ਬਦ ਇਕੱਠੇ ਕਰਨ ਲਈ ਮੈਂ ਆਪਣੇ ਵਿਦਿਆਰਥੀਆਂ ਨੂੰ ਕਹਿੰਦਾ ਹਾਂ। ਮੈਂ ਤੁਹਾਨੂੰ ਸੁਝਾਅ ਦਿੰਦਾ ਹਾਂ ਕਿ ਤੁਸੀਂ ਨਕਸ਼ੇ ਅਤੇ ਸ਼ਬਦ ਕੋਸ਼ ਵਰਗੀਆਂ ਕਿਤਾਬਾਂ ਉਤੇ ਨਜ਼ਰ ਫੇਰਦੇ ਰਿਹਾ ਕਰੋ। ਇਸ ਤਰ੍ਹਾਂ ਨਾਲ ਬਹੁਤ ਸਾਰੇ ਸ਼ਬਦ ਤੁਹਾਡੀ ਜ਼ਬਾਨ ਉਤੇ ਰਹਿਣਗੇ। ਹੁਣ ਬਹੁਤ ਸਾਰੇ ਵਿਦਿਆਰਥੀ ਖੇਲ ਖੇਲਣ ਦੀ ਥਾਂ ਤਰ੍ਹਾਂ ਤਰ੍ਹਾਂ ਅਤੇ ਭਿੰਨ-ਭਿੰਨ ਵਰਗ ਦੇ ਸ਼ਬਦ ਇਕੱਠੇ ਕਰਨ ਵਿਚ ਹੀ ਬਹੁਤ ਸਾਰਾ ਸਮਾਂ ਬਿਤਾ ਦਿੰਦੇ ਹਨ। ਉਹ ਇਕ ਦੂਸਰੇ ਦੇ ਸ਼ਬਦਾਂ ਨੂੰ ਯਾਦ ਵੀ ਕਰਾ ਦਿੰਦੇ ਹਨ ਅਤੇ ਕੋਈ ਕੋਈ ਸ਼ਬਦ ਤਾਂ ਲਿਖ ਵੀ ਲੈਂਦੇ ਹਨ।'

ਸਾਹਿਬ ਬੋਲੇ – 'ਇਸ ਖੇਲ ਦੀ ਤਹਿ ਵਿਚ ਤਾਂ ਇਕ ਮਹਾਨ ਤੱਤ ਮਾਲੂਮ ਹੁੰਦਾ ਹੈ। ਇਸ ਪ੍ਰਕਾਰ ਦੇ ਸਾਰੇ ਖੇਲ ਬੁੱਧੀ-ਸ਼ਕਤੀ ਅਤੇ ਗਿਆਨ ਵਿਚ ਵਾਧੇ ਦੇ ਵਿਚਾਰ ਨਾਲ ਸਭ ਜਮਾਤਾਂ ਵਿਚ ਜ਼ਰੂਰ ਕੀਤੇ ਜਾਣੇ ਚਾਹੀਦੇ ਹਨ।

ਮੇਰੇ ਵਲ ਖਾਸ ਧਿਆਨ ਨਾਲ ਦੇਖ ਕੇ ਉਨ੍ਹਾਂ ਨੇ ਕਿਹਾ – 'ਤੁਸੀਂ ਤਾਂ ਨਵੀਆਂ ਨਵੀਆਂ ਗੱਲਾਂ ਖੋਜ ਲੈਂਦੇ ਹੋ।'

ਇਕ ਅਧਿਆਪਕ ਨੇ ਦੂਸਰੇ ਅਧਿਆਪਕ ਨੂੰ ਇਸ ਤਰ੍ਹਾਂ ਕਿਹਾ ਕਿ ਸਾਹਿਬ ਸੁਣ ਨਾ ਲੈਣ – 'ਇਸ ਕਰਕੇ ਤਾਂ ਲਕਸ਼ਮੀ ਸ਼ੰਕਰ ਇਥੇ ਆਇਆ ਹੈ। ਇਸ ਨੇ ਪੜ੍ਹਾਉਣਾ ਨਹੀਂ ਹੈ ? ਇਹ ਤਾਂ ਮੌਜ਼ ਕਰਦਾ ਹੈ, ਮੌਜ਼। ਸਾਡਾ ਤਾਂ ਪੜ੍ਹਾਉਂਦੇ ਪੜ੍ਹਾਉਂਦੇ ਸਿਰ ਦੁੱਖਣ ਲੱਗ ਜਾਂਦਾ ਹੈ। ਇਧਰ ਇਸਦੇ ਕੰਮਾਂ ਵਿਚ ਖੇਲ ਤੋਂ ਸਿਵਾ ਹੋਰ ਕੁਝ ਹੈ ਹੀ ਨਹੀਂ।'

ਦੂਸਰੇ ਅਧਿਆਪਕ ਨੇ ਕਿਹਾ – 'ਭਾਰਾਵਾ, ਹੁਣ ਪੁਰਾਣੀ ਪੜ੍ਹਾਈ ਤੋਂ ਬਾਅਦ ਇਸ ਨਵੀਂ ਪੜ੍ਹਾਈ ਦਾ ਜ਼ਮਾਨਾ ਆਇਆ ਹੈ। ਹੁਣ ਤਾਂ ਉਹ ਦਿਨ ਚਲੇ ਗਏ ਜਦੋਂ ਉੱਚੀ ਉੱਚੀ ਪਾਠ ਬੋਲਣਾ ਪੈਂਦਾ ਸੀ। ਗ੍ਰੰਥ ਪੜ੍ਹ ਕੇ ਵਿਦਿਆ ਪ੍ਰਾਪਤ ਹੁੰਦੀ ਸੀ। ਹੁਣ ਤਾਂ ਪੜ੍ਹਨ ਦੇ ਬਦਲੇ ਇਹ ਖੇਲਣਾ-ਕੁੱਦਣਾ ਰਹਿ ਗਿਆ ਹੈ। ਅੱਗੇ ਜਾ ਕੇ ਪਤਾ ਨਹੀਂ

ਹੋਰ ਕੀ ਕੀ ਹੋਵੇਗਾ ? ਹੁਣ ਕਿਸੇ ਦਾ ਪੜ੍ਹਾਈ ਵਿਚ ਤਾਂ ਧਿਆਨ ਹੈ ਹੀ ਨਹੀਂ। ਖੇਲਾਂ ਦਾ ਤਾਂ ਸਭ ਨੂੰ ਪਤਾ ਹੈ।'

ਮੇਰਾ ਧਿਆਨ ਆਪਣੇ ਵਿਦਿਆਰਥੀਆਂ ਦਾ ਕੰਮ ਦਿਖਾਉਣ ਵਿਚ ਸੀ। ਇਸ ਕਰਕੇ ਮੈਂ ਉਨ੍ਹਾਂ ਦੀਆਂ ਇਹ ਗੱਲਾਂ ਬਾਤਾਂ ਸੁਣ ਹੀ ਨਹੀਂ ਸਕਿਆ। ਬਾਅਦ ਵਿਚ ਮੈਨੂੰ ਇਹ ਕਿਸੇ ਨੇ ਗੱਲ ਕਹੀ ਸੀ।

ਮੈਂ ਸੀਟੀ ਵਜਾਈ ਅਤੇ ਸਾਰੇ ਲੜਕੇ ਹੱਥ ਵਿਚ ਝਾੜੂ ਲੈ ਕੇ ਕਤਾਰ ਵਿਚ ਖੜੇ ਹੋ ਗਏ। ਮੈਂ ਝਾੜੂ ਦੇ ਨਾਲ ਉਨ੍ਹਾਂ ਤੋਂ ਕਸਰਤ ਕਰਵਾਈ। ਫਿਰ ਉਨ੍ਹਾਂ ਨੂੰ ਚਾਰੇ ਪਾਸੇ ਝਾੜੂ ਮਾਰਨ ਦਾ ਹੁਕਮ ਦਿਤਾ। ਉਹ ਸਾਰੇ ਸਕੂਲ ਵਿਚ ਫੈਲ ਗਏ। ਜਿਥੇ ਵੀ ਉਨ੍ਹਾਂ ਨੇ ਕੂੜਾ ਦੇਖਿਆ ਉਥੇ ਹੀ ਝਾੜੂ ਲਗਾਇਆ ਅਤੇ ਸਾਰਾ ਕੂੜਾ ਇਕੱਠਾ ਕਰਕੇ ਇਕ ਟੋਕਰੀ ਵਿਚ ਭਰ ਕੇ ਸਾਡੇ ਸਾਹਮਣੇ ਆ ਗਏ।

ਅਧਿਕਾਰੀ ਅਤੇ ਅਧਿਆਪਕ ਹੈਰਾਨ ਹੋ ਕੇ ਸਭ ਦ੍ਰਿਸ਼ ਦੇਖ ਰਹੇ ਸਨ। ਮੇਰੀ ਜਮਾਤ ਦੇ ਵਿਦਿਆਰਥੀਆਂ ਦਾ ਇਕ ਇਹ ਵੀ ਇਮਤਿਹਾਨ ਸੀ।

ਸਾਹਿਬ ਨੇ ਪੁੱਛਿਆ – 'ਝਾੜੂ ਨਾਲ ਸਫ਼ਾਈ ਕਿਉਂ ਕਰਵਾਈ ? ਕੁਝ ਸਮਝ ਵਿਚ ਨਹੀਂ ਆਇਆ ?'

ਮੈਂ ਕਿਹਾ – 'ਜੀ, ਅੱਜ ਕੱਲ੍ਹ ਸਾਡੇ ਦੇਸ਼ ਵਿਚ ਬਹੁਤ ਗੰਦਗੀ ਹੈ। ਗੰਦਗੀ ਸਾਡਾ ਇਕ ਰਾਸ਼ਟਰੀ ਕਲੰਕ ਹੈ। ਜਦੋਂ ਤੱਕ ਇਸ ਦਾ ਰਾਜ ਹੈ, ਸਾਡੀਆਂ ਬਿਮਾਰੀਆਂ ਖਤਮ ਨਹੀਂ ਹੋਣਗੀਆਂ। ਇਸ ਲਈ ਇਸ ਦੇ ਵਿਰੁੱਧ ਮੈਂ ਪਹਿਲਾ ਕਦਮ ਚੁਕਿਆ ਹੈ। ਸਾਨੂੰ ਆਪਣੀ ਗੰਦਗੀ ਦੂਰ ਕਰਨ ਲਈ ਤਰੀਕੇ ਨਾਲ ਲੜਾਈ ਸ਼ੁਰੂ ਕਰਨੀ ਹੋਵੇਗੀ। ਝਾੜੂ ਦੀ ਇਹ ਕਸਰਤ ਤਾਂ ਇਕ ਸੰਕੇਤ ਮਾਤਰ ਹੈ। ਇਨ੍ਹਾਂ ਲੜਕਿਆਂ ਦਾ ਪਹਿਲਾ ਸਬਕ ਇਹ ਝਾੜੂ-ਕਸਰਤ ਹੀ ਹੈ। ਜਦੋਂ ਤਕ ਸਾਡਾ ਕਮਰਾ ਚੰਗੀ ਤਰ੍ਹਾਂ ਸਾਫ ਨਹੀਂ ਹੋ ਜਾਂਦਾ, ਅਸੀਂ ਉਤਨੀ ਦੇਰ ਦੂਸਰਾ ਕੰਮ ਨਹੀਂ ਕਰਾਂਗੇ। ਹੁਣ ਤਾਂ ਇਨ੍ਹਾਂ ਲੜਕਿਆਂ ਨੂੰ ਵੀ ਗੰਦਗੀ ਚੰਗੀ ਨਹੀਂ ਲਗਦੀ।'

ਗੱਲ ਚਲ ਹੀ ਰਹੀ ਸੀ ਕਿ ਐਨੇ ਨੂੰ ਲੜਕੇ ਹੱਥ ਮੂੰਹ ਧੋ ਕੇ ਆ ਗਏ ਅਤੇ ਮੈਂ ਦੂਸਰੀ ਸੀਟੀ ਵਜਾਈ।

ਸਾਹਿਬ – 'ਤੁਹਾਡਾ ਇਹ ਪ੍ਰਯੋਗ ਤਾਂ ਕੁਝ ਅਨੋਖਾ ਹੀ ਹੈ। ਚੌਥੀ ਜਮਾਤ ਦੀ ਪੜ੍ਹਾਈ ਸ਼ੁਰੂ ਕਰਦੇ ਕਰਦੇ ਹੋਰ ਕਿਹੜੀਆਂ ਗੱਲਾਂ ਕੀਤੀਆਂ ਹਨ ਤੁਸੀਂ ?'

ਮੈਂ ਕਿਹਾ – 'ਜੀ, ਮੇਰੇ ਪ੍ਰਯੋਗ ਵਿਚ ਇਨ੍ਹਾਂ ਸਾਰੀਆਂ ਗੱਲਾਂ ਦੀ ਜ਼ਰੂਰਤ ਹੈ। ਚੌਥੇ ਦਰਜੇ ਦੀ ਪੜ੍ਹਾਈ ਪੜ੍ਹਾਉਣ ਤੋਂ ਪਹਿਲਾਂ ਮੈਨੂੰ ਇਨ੍ਹਾਂ ਨੂੰ ਪਹਿਲੇ ਦਰਜੇ ਦੀ ਪੜ੍ਹਾਈ ਕਰਾਉਣੀ ਚਾਹੀਦੀ ਹੈ ਨਾ ?'

ਲੜਕੇ ਦੌੜ ਕੇ ਬਾਹਰ ਚਲੇ ਗਏ ਅਤੇ ਸਕੂਲ ਦੇ ਦਰੱਖ਼ਤਾਂ ਤੇ ਚੜ੍ਹ ਗਏ ਸਨ। ਮੈਂ ਦੂਸਰੀ ਸੀਟੀ ਵਜਾਈ ਅਤੇ ਲੜਕੇ ਕੁੱਦ ਕੇ ਥੱਲੇ ਆ ਗਏ। ਤੀਸਰੀ ਸੀਟੀ ਨਾਲ ਫਿਰ ਉਪਰ ਚੜ੍ਹੇ ਅਤੇ ਚੌਥੀ ਨਾਲ ਥੱਲੇ ਆ ਗਏ।

ਮੁਖ ਅਧਿਆਪਕ ਨੇ ਕਿਹਾ – 'ਬਈ, ਇਹ ਪੜ੍ਹਾਈ ਵੀ ਅਨੋਖੀ ਹੀ ਹੈ ! ਇਹ ਸਭ ਤਾਂ ਬਗੈਰ ਪੜ੍ਹਾਉਣ ਤੋਂ ਵੀ ਆ ਜਾਂਦਾ ਹੈ। ਇਸ ਵਿਚ ਪੜ੍ਹਾਈ ਕੀ ਹੈ ?'

ਮੈਂ ਕਿਹਾ – 'ਜੀ, ਅੱਜ ਕੱਲ੍ਹ ਇਹ ਗੱਲਾਂ ਵੀ ਬਗੈਰ ਸਿਖਾਏ ਤੇ ਨਹੀਂ ਆਉਂਦੀਆਂ, ਅਤੇ ਅਸੀਂ ਇਹੋ ਜਿਹੀਆਂ ਗੱਲਾਂ ਵਿਦਿਆਰਥੀਆਂ ਨੂੰ ਸੋਚਣ ਵੀ ਨਹੀਂ ਦਿੰਦੇ ?'

ਮੁਖ ਅਧਿਆਪਕ ਨੇ ਕਿਹਾ – 'ਨਹੀਂ, ਇਹ ਸੱਚ ਨਹੀਂ ਹੈ।'

ਮੈਂ ਕਿਹਾ – 'ਆਪਣੇ ਸਕੂਲ ਦੇ ਇਹ ਦੂਸਰੇ ਲੜਕੇ ਖੜੇ ਹਨ। ਪੁੱਛ ਲਵੋ ਇਨ੍ਹਾਂ ਵਿਚੋਂ ਕਿੰਨੇ ਇਸ ਤਰ੍ਹਾਂ ਚੜ੍ਹ ਅਤੇ ਕੁੱਦ ਸਕਦੇ ਹਨ ?'

ਬਸ, ਸਾਹਿਬ ਨੇ ਉਨ੍ਹਾਂ ਸਭ ਲੜਕਿਆਂ ਨੂੰ ਦਰੱਖਤਾਂ ਤੇ ਚੜ੍ਹਨ ਦਾ ਹੁਕਮ ਦਿਤਾ, ਪਰ ਬੜੀ ਮੁਸ਼ਕਿਲ ਨਾਲ ਦੋ ਤਿੰਨ ਲੜਕੇ ਹੀ ਚੜ੍ਹ ਸਕੇ।

ਮੈਂ ਕਿਹਾ – 'ਸਾਹਿਬ, ਇਨ੍ਹਾਂ ਲੋਕਾਂ ਨੂੰ ਮੈਂ ਇਸ ਤਰ੍ਹਾਂ ਦੀ ਬਹੁਤ ਸਿੱਖਿਆ ਦਿਤੀ ਹੈ। ਇਹ ਸਾਰੀਆਂ ਗੱਲਾਂ ਮੇਰੇ ਪ੍ਰਯੋਗ ਦੇ ਵਿਸ਼ੇ ਹਨ।' ਫਿਰ ਜ਼ਰਾ ਹੱਸ ਕੇ ਮੈਂ ਬੋਲਿਆ – 'ਸਾਹਿਬ, ਪ੍ਰੀਖਿਆ–ਪੱਤਰ ਵਿਚ ਇਨ੍ਹਾਂ ਸਭ ਖੇਲਾਂ ਦੇ ਨਾਂ ਹਨ। ਇਨ੍ਹਾਂ ਦੇ ਨੰਬਰ ਤੁਹਾਨੂੰ ਦੇਣੇ ਪੈਣਗੇ।'

ਸਾਹਿਬ ਨੇ ਹਾਸੇ ਵਿਚ ਜਵਾਬ ਦਿਤਾ – 'ਚੰਗਾ, ਚੰਗਾ ! ਤੁਸੀਂ ਵੀ ਮੇਰੇ ਕੋਲੋਂ ਨੰਬਰ ਮੰਗੋਗੇ ?'

ਮੈਂ ਤੀਸਰੀ ਸੀਟੀ ਵਜਾਈ ਅਤੇ ਲੜਕੇ ਸਕੂਲ ਦੀ ਅਲਮਾਰੀ ਵਿਚੋਂ ਲਾਟੂ ਅਤੇ ਡੋਰੀਆਂ ਕੱਢ ਲਿਆਏ। ਉਹ ਆਪਣੇ ਆਪਣੇ ਲਾਟੂ ਘੁੰਮਾਉਣ ਲੱਗੇ। ਗਲੀ ਦੇ ਵਿਗੜੇ ਹੋਏ ਲੜਕਿਆਂ ਵਾਂਗ ਨਹੀਂ। ਬਿਨਾਂ ਰੌਲਾ ਪਾਏ ਅਤੇ ਤਕਰਾਰ ਕੀਤੇ ਉਹ ਇਹ ਖੇਲ ਖੇਲ ਰਹੇ ਸਨ। ਉਹ ਇਕਾਗਰ ਸਨ ਅਤੇ ਕਿਸੇ ਤਰ੍ਹਾਂ ਦੀ ਭੱਜ ਦੌੜ ਜਾਂ ਗਲਤੀ ਉਨ੍ਹਾਂ ਤੋਂ ਨਹੀਂ ਹੋ ਰਹੀ ਸੀ। ਖੇਲਣ ਲਈ ਨਿਸਚਤ ਸਥਾਨ ਸੀ ਅਤੇ ਉਨਾਂ ਦਾ ਇਕ ਮੁਖੀਆ ਸੀ। ਅਸੀਂ ਸਾਰੇ ਬਚਪਨ ਵਿਚ ਲਾਟੂ ਦੀ ਖੇਡ ਖੇਡੇ ਸਾਂ, ਇਸ ਲਈ ਸਾਨੂੰ ਸਭ ਨੂੰ ਖੇਡਣ ਦਾ ਆਨੰਦ ਆ ਰਿਹਾ ਸੀ।

ਸਾਹਿਬ ਨੇ ਕਿਹਾ, "ਤੁਸੀਂ ਇਨ੍ਹਾਂ ਨੂੰ ਲਾਟੂ ਖੇਡਣਾ ਕਦੋਂ ਸਿਖਾਇਆ ? ਇਹ ਤਾਂ ਬੜੇ ਆਰਾਮ ਨਾਲ ਖੇਲ ਰਹੇ ਹਨ।'

ਮੈਂ ਕਿਹਾ – 'ਸਾਹਿਬ, ਸਾਡੀ ਸਿਖਣ ਸਿਖਾਉਣ ਦੀ ਜਗ੍ਹਾ ਤਾਂ ਨਦੀ ਦਾ ਕਿਨਾਰਾ ਹੈ। ਜਦੋਂ ਉਧਰ ਸੈਰ ਕਰਨ ਜਾਂਦੇ ਹਾਂ ਤਾਂ ਉਥੇ ਇਸ ਤਰ੍ਹਾਂ ਦੇ ਕਈ ਕੰਮ ਕਰਦੇ ਹਾਂ। ਸਾਨੂੰ ਖੇਲ–ਖੇਲ ਵਿਚ ਪਤਾ ਨਹੀਂ ਕੀ ਕੀ ਆ ਜਾਂਦਾ ਹੈ।

ਸਾਹਿਬ ਨੇ ਅੰਗਰੇਜ਼ੀ ਵਿਚ ਕਿਹਾ – 'ਤੁਸੀਂ ਸੱਚ ਕਹਿੰਦੇ ਹੋ। ਹੁਣੇ ਹੁਣੇ ਮੈਂ ਪੜ੍ਹਿਆ ਹੈ ਕਿ ਬੱਚੇ ਖੇਡਦੇ ਖੇਡਦੇ ਬਹੁਤ ਕੁਝ ਸਿਖ ਲੈਂਦੇ ਹਨ। (ਮੁਖ ਅਧਿਆਪਕ ਵਲ ਦੇਖ ਕੇ) ਹੁਣ ਤੁਸੀਂ ਆਪਣੇ ਸਕੂਲ ਵਿਚ ਇਹ ਸਾਰਾ ਕੁਝ ਸ਼ੁਰੂ ਕਰੋ ਨਾ ?'

ਮੁਖ ਅਧਿਆਪਕ ਬੋਲੇ – 'ਪਰ ਸਾਹਿਬ, ਜਦੋਂ ਅਸੀਂ ਸਾਰੇ ਇਹ ਕੁਝ ਕਰਨ

ਲਗ ਪਏ ਤਾਂ ਪੜ੍ਹਾਈ ਕਿਸ ਤਰ੍ਹਾਂ ਪੂਰੀ ਹੋਏਗੀ ? ਇਸ ਅਧਿਆਪਕ ਦੀ ਜ਼ੁੰਮੇਵਾਰੀ ਹੀ ਕੀ ਹੈ ? ਇਕ ਸਾਲ ਤੱਕ ਜਿਸ ਤਰ੍ਹਾਂ ਪੜ੍ਹਾ ਸਕਣਗੇ, ਪੜਾਉਣਗੇ ਅਤੇ ਨਹੀਂ ਤਾਂ ਕਹਿ ਦੇਣਗੇ ਕਿ ਇਹ ਤਾਂ ਪ੍ਰਯੋਗ ਸੀ – ਜਿੰਨਾ ਹੋਇਆ, ਕੀਤਾ, ਬਾਕੀ ਨਹੀਂ ਹੋ ਸਕਿਆ, ਨਹੀਂ ਕੀਤਾ; ਲੜਕੇ ਨਹੀਂ ਕਰ ਸਕੇ। ਅਤੇ ਤੁਸੀਂ ਵੀ ਕਹੋਗੇ ਕਿ ਪ੍ਰਯੋਗ ਵਿਚ ਜਿੰਨਾ ਠੀਕ ਹੋ ਜਾਵੇ, ਉਹੀ ਗਨੀਮਤ ਹੈ। ਅਸੀਂ ਤਾਂ ਪਾਠ-ਕਰਮ ਦੀ ਇਸ ਜ਼ੰਜੀਰ ਨਾਲ ਬੰਨ੍ਹੇ ਹੋਏ ਹਾਂ। ਤੁਸੀਂ ਹੀ ਤਾਂ ਉਪਰੋਂ ਲਿਖ ਕੇ ਭੇਜ ਦਿੰਦੇ ਹੋ ਕਿ ਕੰਮ ਪੂਰਾ ਕਿਉਂ ਨਹੀਂ ਹੋਇਆ ? ਪਰਿਣਾਮ ਠੀਕ ਕਿਉਂ ਨਹੀਂ ਆਇਆ ? ਪਾਠ-ਕਰਮ ਪੂਰਾ ਕਿਉਂ ਨਹੀਂ ਕੀਤਾ ਗਿਆ ?'

ਸਾਹਿਬ ਜ਼ਰਾ ਹੱਸੇ। ਮਨ ਵਿਚ ਕੁਝ ਖਿਝੇ ਵੀ। ਪਰ ਰਹੇ ਖਾਮੋਸ਼ ਹੀ।

ਮੈਂ ਸੀਟੀ ਵਜਾਈ ਅਤੇ ਲੜਕਿਆਂ ਨੇ ਆਪਣੇ ਕੁੜਤੇ ਉਤਾਰ ਦਿਤੇ। ਉਹ ਕਤਾਰ ਬਣਾ ਕੇ ਖੜ੍ਹੇ ਹੋ ਗਏ। ਸਭ ਤਣ ਕੇ ਖੜ੍ਹੇ ਸਨ, ਠੀਕ ਢੰਗ ਨਾਲ ਖੜ੍ਹੇ ਸਨ। ਸਾਰੇ ਸਾਫ-ਸੁਥਰੇ ਸਨ। ਬ੍ਰਾਹਮਣ ਲੜਕੇ ਦੀ ਜਨੇਊ ਵੀ ਸਾਫ਼ ਸੀ। ਹੱਥ, ਮੂੰਹ, ਵਾਲ ਸਾਫ਼ ਸੁਥਰੇ ਸਨ। ਕਿਸੇ ਦੀਆਂ ਅੱਖਾਂ ਵਿਚ ਗਿੱਦ ਨਹੀਂ ਸੀ। ਟੋਪੀਆਂ ਧੋਤੀਆਂ ਹੋਈਆਂ ਸਨ।

ਸਾਹਿਬ ਨੇ ਜ਼ਰਾ ਹੱਸ ਕੇ ਕਿਹਾ – 'ਇਹ ਕਿੰਨੇ ਦਿਨਾਂ ਦੀ ਤਿਆਰੀ ਹੈ ? ਸਫ਼ਾਈ ਆਦਿ ਦੀ ਤਿਆਰੀ ਕਰਾਉਣ ਵਿਚ ਤਾਂ ਬਹੁਤ ਮਿਹਨਤ ਕੀਤੀ ਹੋਵੇਗੀ ?'

ਮੈਂ ਕਿਹਾ – 'ਸਾਹਿਬ, ਛੇ ਮਹੀਨੇ ਤੋਂ ਤਿਆਰੀ ਚਲ ਰਹੀ ਹੈ। ਛੇ ਮਹੀਨੇ ਤੋਂ ਮਿਹਨਤ ਕਰ ਰਿਹਾ ਹਾਂ, ਆਪ ਤੋਂ ਕਿਹੜੀ ਗੱਲ ਲੁਕੀ ਹੈ ?'

ਮੈਂ ਦੂਸਰੀ ਸੀਟੀ ਬਜਾਈ। ਲੜਕੇ ਕਪੜੇ ਪਹਿਨ ਕੇ ਕਤਾਰ ਵਿਚ ਖੜੇ ਹੋ ਗਏ ਅਤੇ ਨਮਸਕਾਰ ਕਰਕੇ ਚਲੇ ਗਏ।

ਮੁਖ ਅਧਿਆਪਕ ਨੇ ਵਿਅੰਗਮਈ ਢੰਗ ਨਾਲ ਕਿਹਾ – 'ਕੀ ਪ੍ਰੀਖਿਆ ਖਤਮ ਹੋ ਗਈ।'

ਮੈਂ ਕਿਹਾ – 'ਜੀ, ਅਜੇ ਦੇਰ ਹੈ। ਤੁਸੀਂ ਸਾਰੇ ਉਸ ਕਮਰੇ ਵਿਚ ਚਲੇ ਜਾਓ।'

ਮੁਖ ਅਧਿਆਪਕ – 'ਹਾਂ, ਹਾਂ ! ਤੁਸੀਂ ਸਾਡੇ ਕੋਲੋਂ ਇਹ ਕਮਰਾ ਕੁਝ ਦਿਨ ਵਰਤੋਂ ਕਰਨ ਲਈ ਮੰਗਿਆ ਸੀ। ਹੁਣ ਤੁਸੀਂ ਸਾਡੇ ਵਿਚੋਂ ਕਿਸੇ ਨੂੰ ਅੰਦਰ ਨਹੀਂ ਜਾਣ ਦਿੰਦੇ ਸੀ। ਕੁਝ ਇਕੱਠਾ ਕਰਾ ਰਹੇ ਸੀ ਨਾ ?'

ਮੈਂ ਕਿਹਾ – 'ਤੁਸੀਂ ਆਓ ਤਾਂ।'

ਅਸੀਂ ਸਾਰੇ ਕਮਰੇ ਵਿਚ ਆਏ।

ਸਾਹਿਬ – 'ਓਹੋ ! ਇਹ ਤਾਂ ਇਕ ਸੰਗ੍ਰਹਿਆਲਯ ਹੀ ਹੈ।'

ਮੁਖ ਅਧਿਆਪਕ – 'ਮੈਂ ਵੀ ਇਹ ਹੀ ਸੋਚਦਾ ਸੀ। ਲੜਕੇ ਚੀਜ਼ਾਂ ਇਧਰ ਉਧਰ ਰਖਣ ਵਿਚ ਰੁੱਝੇ ਰਹਿੰਦੇ ਸਨ।'

ਮੈਂ ਕਿਹਾ – 'ਜੀ ਲੜਕਿਆਂ ਨੇ ਇਹ ਕੰਮ ਬੜੇ ਹੌਂਸਲੇ ਨਾਲ ਕੀਤਾ ਹੈ।

ਮੈਂ ਉਨ੍ਹਾਂ ਨੂੰ ਕਿਹਾ ਹੋਇਆ ਸੀ ਕਿ ਤੁਸੀਂ ਜਿਸ ਤਰ੍ਹਾਂ ਵੀ ਸਜਾਉਣਾ ਹੋਵੇ ਸਜਾ ਲੈਣਾ। ਮੈਂ ਤੁਹਾਨੂੰ ਜ਼ਰਾ ਵੀ ਸਲਾਹ ਨਹੀਂ ਦੇਵਾਂਗੇ।'

ਸਾਹਿਬ – 'ਕੀ ਇਹ ਸਾਰੀ ਸਜਾਵਟ ਅਤੇ ਰਚਨਾ ਵਿਦਿਆਰਥੀਆਂ ਨੇ ਕੀਤੀ ਹੈ ?'

ਮੈਂ ਕਿਹਾ – 'ਜੀ ਹਾਂ।'

ਸਾਹਿਬ – 'ਪਰ ਇਹ ਕਿਸ ਤਰ੍ਹਾਂ ਸੰਭਵ ਹੈ ? ਸਜਾਵਟ ਤਾਂ ਬਹੁਤ ਹੀ ਕਲਾਪੂਰਣ ਹੈ।'

ਮੈਂ ਚੁੱਪ ਰਿਹਾ। ਮੇਰੇ ਕੰਮ ਦਾ ਪਰਿਣਾਮ ਹੁਣ ਤਾਂ ਸਪਸ਼ਟ ਹੀ ਆਪਣਾ ਜੌਹਰ ਦਿਖਾ ਰਿਹਾ ਸੀ। ਇਹ ਸਾਰੀਆਂ ਚੀਜ਼ਾਂ ਕਿਸ ਤਰ੍ਹਾਂ ਅਤੇ ਕਿਥੋਂ ਇਕੱਠੀਆਂ ਕੀਤੀਆਂ ? ਵਿਦਿਆਰਥੀਆਂ ਨੂੰ ਪ੍ਰਕਿਰਤੀ ਦੀ ਜਾਣਕਾਰੀ ਕਰਾਉਣ ਦੇ ਲਈ ਇਹ ਸਭ ਤਾਂ ਬਹੁਤ ਹੀ ਉਪਯੋਗੀ ਹੈ।

ਮੁਖ ਅਧਿਆਪਕ ਬੋਲੇ – 'ਸਾਹਿਬ, ਇਹ ਹਮੇਸ਼ਾ ਲੜਕਿਆਂ ਨੂੰ ਯਾਤਰਾ ਤੇ ਲੈ ਕੇ ਜਾਂਦੇ ਹਨ। ਉਥੋਂ ਹੀ ਇਹ ਸਭ ਚੀਜ਼ਾਂ ਲਿਆਏ ਹੋਣਗੇ।'

ਸਾਹਿਬ ਨੇ ਕਿਹਾ – 'ਇਹ ਤਾਂ ਬੜਾ ਜ਼ਬਰਦਸਤ ਕੰਮ ਬਣ ਗਿਆ। ਹੁਣ ਇਸ ਸੰਗ੍ਰਹਿਆਲਯ ਨੂੰ ਤੋੜਨਾ ਨਾ। ਇਸ ਤਾਂ ਸਾਡੇ ਸਾਰੇ ਸਕੂਲਾਂ ਦੇ ਲਈ ਉਪਯੋਗੀ ਹੋਵੇਗਾ। ਅਸੀਂ ਅਧਿਆਪਕਾਂ ਨੂੰ ਕਹਾਂਗੇ ਕਿ ਇਸ ਸੰਗ੍ਰਹਿਆਲਯ ਨੂੰ ਵਧਾ ਕੇ ਹੋਰ ਵੀ ਵੱਡਾ ਬਣਾਓ।'

ਮੁਖ ਅਧਿਆਪਕ ਮਨ ਵਿਚ ਗੁਣਗੁਣਾਏ – ਅਤੇ ਫਿਰ ਪੜ੍ਹਾਂਉਗੇ ਕਦੋਂ ?'

ਲੜਕਿਆਂ ਨੇ ਸੰਗ੍ਰਹਿਆਲਯ ਦੀ ਇਕ ਸੂਚੀ ਤਿਆਰ ਕੀਤੀ ਸੀ। ਸਾਹਿਬ ਉਸਨੂੰ ਪੜ੍ਹ ਕੇ ਬਹੁਤ ਖੁਸ਼ ਹੋਏ। ਕਹਿਣ ਲੱਗੇ –'ਇਹ ਲੜਕੇ ਤਾਂ ਇਨਾਮ ਦੇ ਯੋਗ ਹਨ।'

ਮੈਂ ਕਿਹਾ – 'ਜੀ, ਇਸ ਸੰਗ੍ਰਹਿਆਲਯ ਨੂੰ ਤਿਆਰ ਕਰਨ ਦਾ ਆਨੰਦ ਹੀ ਇਨ੍ਹਾਂ ਦਾ ਇਨਾਮ ਸੀ। ਇਹ ਸਾਰਾ ਸੰਗ੍ਰਹਿਆਲਯ ਹੀ ਉਨਾਂ ਦਾ ਇਨਾਮ ਹੈ।'

ਸਾਹਿਬ – 'ਤਾਂ ਵੀ . . . . ।'

ਮੈਂ ਕੁਝ ਨਹੀਂ ਬੋਲਿਆ।

ਕਮਰੇ ਦੇ ਇਕ ਕੋਨੇ ਵਿਚ ਮਿੱਟੀ ਦੇ ਖਿਡੌਣੇ ਰੱਖੇ ਹੋਏ ਸਨ।

ਸਾਹਿਬ – 'ਇਹ ਕਿਸ ਨੇ ਬਣਾਏ ਹਨ ?'

ਮੈਂ ਕਿਹਾ – 'ਜੀ, ਇਨ੍ਹਾਂ ਲੜਕਿਆਂ ਨੇ ਹੀ। ਇਸ ਕਮਰੇ ਵਿਚ ਮੇਰਾ ਉਥੋਂ ਤੋਂ ਲੈ ਕੇ ਇਥੇ ਤੱਕ ਕੁਝ ਵੀ ਨਹੀਂ ਹੈ।'

ਸਾਹਿਬ – 'ਪਰ ਇਨ੍ਹਾਂ ਨੇ ਇਤਨੇ ਸਾਰੇ ਖਿਡੌਣੇ ਕਿਸ ਦਿਨ ਬਣਾਏ ਅਤੇ ਕਿਥੇ ਪਕਾਏ ਹੋਣਗੇ ?'

ਮੈਂ ਕਿਹਾ – 'ਜੀ, ਇਹ ਨਦੀ ਦੇ ਕਿਨਾਰੇ ਹਰ ਹਫਤੇ ਬਣਾਉਂਦੇ ਸਨ ਅਤੇ ਉਥੇ

ਹੀ ਛੋਟੀ ਜਿਹੀ ਭੱਠੀ ਬਣਾ ਕੇ ਪਕਾ ਵੀ ਲਏ।'

ਸਾਹਿਬ – 'ਵਾਹ, ਤੁਹਾਡਾ ਦਿਮਾਗ ਤਾਂ ਕੁਝ ਅਜੀਬ ਹੀ ਲਗਦਾ ਹੈ। ਤੁਹਾਡੇ ਇਹ ਪ੍ਰਯੋਗ ਅਦਭੁਤ ਹਨ। ਜਦੋਂ ਤੁਹਾਨੂੰ ਕੋਈ ਵੀ ਸਾਧਨ ਨਹੀਂ ਮਿਲਦਾ ਤਾਂ ਤੁਸੀਂ ਨਦੀ ਕਿਨਾਰੇ ਚਲੇ ਜਾਂਦੇ ਹੋ। ਖੇਤ ਦੀ ਮਿੱਟੀ ਦਾ ਗਾਰਾ ਬਣਾਉਂਦੇ ਹੋ, ਅਤੇ ਸ਼ਾਬਾਸ਼ ਹੁਣ ਮੈਨੂੰ . . . . ।

ਮੈਂ ਉਨ੍ਹਾਂ ਨੂੰ ਅੱਗੋਂ ਬੋਲਣ ਦਾ ਮੌਕਾ ਨਹੀਂ ਦਿਤਾ। ਮੈਂ ਵਿਚੋਂ ਹੀ ਬੋਲਿਆ – 'ਹੁਣ ਤੁਸੀਂ ਇਸ ਕਮਰੇ ਵਿਚ ਥੋੜ੍ਹੀ ਦੇਰ ਆਰਾਮ ਨਾਲ ਬੈਠੋ। ਮੈਂ ਇਨ੍ਹਾਂ ਦਾ ਦੂਸਰਾ ਕੰਮ ਤੁਹਾਨੂੰ ਦਿਖਾਉਂਦਾ ਹਾਂ।' ਸਾਰੇ ਆਪਣੀ ਆਪਣੀ ਜਗ੍ਹਾ ਬੈਠ ਗਏ।

ਮੁਖ ਅਧਿਆਪਕ ਨੇ ਕੁਝ ਸੋਚਦੇ-ਸੋਚਦੇ ਕਿਹਾ – 'ਸਾਹਿਬ, ਇਹ ਸੱਭ ਤਾਂ ਅਸੀਂ ਵੀ ਕਰ ਸਕਦੇ ਹਾਂ, ਪਰ ਫਿਰ ਵਿਦਿਆਰਥੀਆਂ ਨੂੰ ਪੜ੍ਹਾਵਾਂਗੇ ਕਦੋਂ ?'

ਇਤਨੇ ਵਿਚ ਮੈਂ ਗੱਤੇ ਦੇ ਕੁਝ ਟੁੱਕੜੇ ਲੈ ਆਇਆ। ਇਕ ਗੱਤੇ ਉਪਰ ਲੜਕਿਆਂ ਦੇ ਉਸ ਸਮੇਂ ਦੇ ਅੱਖਰਾਂ ਦੇ ਨਮੂਨੇ ਸਨ, ਜਦੋਂ ਉਨ੍ਹਾਂ ਨੇ ਪੜ੍ਹਾਈ ਸ਼ੁਰੂ ਕੀਤੀ ਸੀ। ਦੂਜੇ ਉਤੇ ਕੱਲ੍ਹ ਦੇ ਤਾਜ਼ੇ ਅੱਖਰਾਂ ਦੇ ਨਮੂਨੇ ਸਨ। ਗੱਤੇ ਉਤੇ ਲਿਖਿਆ ਸੀ -- 'ਅੱਖਰ ਪ੍ਰਗਤੀ – ਸੂਚੱਕ ਪਤ੍ਰਿਕਾ।'

ਸਭ ਦੇ ਅੱਖ਼ਰਾਂ ਦੀ ਇਹ ਪ੍ਰਗਤੀ ਚੰਗੀ ਮਾਲੂਮ ਹੋਈ। ਪਰ ਇਕ ਅਧਿਆਪਕ ਨੇ ਦੂਸਰੇ ਦੇ ਕੰਨ ਵਿਚ ਕਿਹਾ – 'ਅਰੇ, ਇਹ ਤਾਂ ਖਾਸ ਖਾਸ ਲੜਕਿਆ ਤੋਂ ਹੌਲੀ ਹੌਲੀ ਕਰਕੇ ਲਿਖਾਏ ਹੋਣਗੇ।'

ਮੈਨੂੰ ਉਸ ਅਧਿਆਪਕ ਦਾ ਇਹ ਵਿਚਾਰ ਚੰਗਾ ਨਹੀਂ ਲਗਿਆ। ਪਰ ਮੈਂ ਉਸਦੀ ਪਰਵਾਹ ਨਹੀਂ ਕੀਤੀ। ਮੈਨੂੰ ਤਾਂ ਉਨਾਂ ਦਾ ਇਹ ਵਿਚਾਰ ਤੁੱਛ ਲਗਿਆ।

ਸਾਹਿਬ – 'ਤੁਸੀਂ ਇਹ ਪਰਿਵਰਤਨ ਅਤੇ ਸੁਧਾਰ ਕਿਸ ਤਰ੍ਹਾਂ ਕੀਤਾ ?'

ਮੈਂ ਕਿਹਾ – 'ਜੀ, ਭਿੰਨ-ਭਿੰਨ ਤਰੀਕਿਆਂ ਨਾਲ।'

ਸਾਹਿਬ – 'ਤੁਹਾਡੇ ਉਨ੍ਹਾਂ ਤਰੀਕਿਆਂ ਨੂੰ ਸਕੂਲ ਵਿਚ ਸ਼ਾਮਿਲ ਕੀਤਾ ਜਾਵੇ ਤਾਂ ਕਿਸ ਤਰ੍ਹਾਂ ਰਹੇਗਾ ?'

ਮੈਂ ਕਿਹਾ – 'ਹੋ ਸਕਦੇ ਹਨ, ਜ਼ਰੂਰ ਹੋ ਸਕਦੇ ਹਨ। ਮੈਂ ਤੁਹਾਨੂੰ ਦਿਖਾ ਦੇਵਾਂਗਾ।'

ਫਿਰ ਮੈਂ ਇਕ ਦੂਸਰੀ ਪੁਸਤਕ ਲਿਆਂਦੀ। ਉਸ ਵਿਚ ਵਿਦਿਆਰਥੀਆਂ ਨੇ ਪਿਛਲੇ ਛੇ ਮਹੀਨਿਆਂ ਵਿਚ ਜਿੰਨੀਆਂ ਕਿਤਾਬਾਂ ਪੜ੍ਹੀਆਂ ਸਨ, ਉਨ੍ਹਾਂ ਦੀ ਸੂਚੀ ਸੀ। ਪੁਸਤਕ ਦੇ ਹਰ ਪੰਨੇ ਉਤੇ ਵਿਦਿਆਰਥੀ ਦਾ ਨਾਂ ਸੀ। ਵਿਦਿਆਰਥੀਆਂ ਨੇ ਆਪ ਪੁਸਤਕ ਪੜ੍ਹਨ ਤੋਂ ਬਾਅਦ ਪੁਸਤਕ ਦਾ ਨਾਂ ਆਪਣੇ ਹੱਥਾਂ ਨਾਲ ਉਸ ਉਤੇ ਲਿਖ ਦਿਤਾ ਸੀ।

ਇਸ ਤੋਂ ਮੈਂ ਅਖੀਰਲੇ ਪੰਨੇ ਉਤੇ ਕੁਝ ਅੰਕੜੇ ਤਿਆਰ ਕੀਤੇ ਸਨ। ਕਿੰਨੇ ਵਿਦਿਆਰਥੀਆਂ ਨੇ ਕੁਲ ਕਿੰਨੀਆਂ ਪੁਸਤਕਾਂ ਪੜ੍ਹੀਆਂ; ਔਸਤਨ ਹਰ ਇਕ ਵਿਦਿਆਰਥੀ ਨੇ ਕਿੰਨੀਆਂ ਪੜ੍ਹੀਆਂ, ਸਭ ਤੋਂ ਜ਼ਿਆਦਾ ਪੁਸਤਕਾਂ ਕਿਸ ਨੇ ਪੜ੍ਹੀਆਂ

ਅਤੇ ਸਭ ਤੋਂ ਘੱਟ ਕਿਸ ਨੇ, ਆਦਿ। ਕਿਤਾਬਾਂ ਦੀ ਦ੍ਰਿਸ਼ਟੀ ਤੋਂ ਇਹ ਵੀ ਅੰਕਿਤ ਕੀਤਾ ਗਿਆ ਸੀ ਕਿ ਕਿਹੜੀ ਕਿਤਾਬ ਜ਼ਿਆਦਾ ਪੜ੍ਹੀ ਗਈ ਅਤੇ ਕਿਹੜੀ ਘੱਟ। ਪੜ੍ਹੀਆਂ ਹੋਈਆਂ ਕਿਤਾਬਾਂ ਦਾ ਵਰਗੀਕਰਣ ਕਰਕੇ ਦੱਸਿਆ ਸੀ ਕਿ ਜਮਾਤ ਦੇ ਵਿਦਿਆਰਥੀਆਂ ਨੇ ਕਿਸ ਵਿਸ਼ੇ ਦੀਆਂ ਪੁਸਤਕਾਂ ਜ਼ਿਆਦਾ ਦਿਲਚਸਪੀ ਨਾਲ ਪੜ੍ਹੀਆਂ ਸਨ।

ਸਾਹਿਬ ਨੇ ਉਹ ਸੂਚੀ ਦੇਖੀ ਤਾਂ ਉਨ੍ਹਾਂ ਨੂੰ ਬਹੁਤ ਹੈਰਾਨੀ ਹੋਈ। ਬੋਲੇ – 'ਇਤਨੀਆਂ ਕਿਤਾਬਾਂ ਪੜ੍ਹੀਆਂ ਗਈਆਂ ਹਨ ਅਤੇ ਇਨ੍ਹਾਂ ਵਿਸ਼ਿਆਂ ਦੀਆਂ। ਇਹ ਕਦੋਂ ਪੜ੍ਹੀਆਂ ਹੋਣਗੀਆਂ ?'

'ਜੀ ਹਾਂ, ਐਨੀਆਂ ਪੁਸਤਕਾਂ ਪੜ੍ਹੀਆਂ ਗਈਆਂ ਹਨ ਅਤੇ ਉਹ ਵੀ ਮੇਰੀਆਂ ਅੱਖਾਂ ਦੇ ਸਾਹਮਣੇ ?'

ਸਾਹਿਬ ਨੇ ਪੁੱਛਿਆ – 'ਮੁਖ ਅਧਿਆਪਕ ਜੀ ! ਆਪ ਦੀ ਸੱਤਵੀ ਜਮਾਤ ਦੇ ਵਿਦਿਆਰਥੀਆਂ ਨੇ ਛੇ ਮਹੀਨੇ ਵਿਚ ਕਿੰਨੀਆਂ ਕਿਤਾਬਾਂ ਪੜ੍ਹੀਆਂ ਹੋਣਗੀਆਂ ?'

ਮੁਖ ਅਧਿਆਪਕ ਜੀ – 'ਸਾਹਿਬ ਕਿਸ ਤਰ੍ਹਾਂ ਪੜ੍ਹੀਏ ? ਉਹ ਦੂਸਰੀਆਂ ਕਿਤਾਬਾਂ ਪੜ੍ਹਨ ਲਗਣ ਤਾਂ ਇਤਿਹਾਸ, ਭੂਗੋਲ, ਰੇਖਾ ਗਣਿਤ ਆਦਿ ਦਾ ਕੀ ਹੋਏਗਾ ? ਇਹ ਸਭ ਕਦੋਂ ਯਾਦ ਕੀਤੇ ਜਾਣਗੇ ?'

ਸਾਹਿਬ ਬੋਲੇ ਨਹੀਂ, ਪਰ ਕੁਝ ਸੋਚ ਜ਼ਰੂਰ ਰਹੇ ਸਨ। ਮੇਰੇ ਵਲ ਦੇਖ ਕੇ ਕਹਿਣ ਲਗੇ – ' ਤੁਹਾਡੇ ਵਿਦਿਆਰਥੀ ਭਾਸ਼ਾ ਵਿਚ ਬਗੈਰ ਪ੍ਰੀਖਿਆ ਤੋਂ ਹੀ ਪਾਸ ਕੀਤੇ ਜਾਂਦੇ ਹਨ। ਕਹੋ, ਹੁਣ ਹੋਰ ਕੀ ਬਾਕੀ ਹੈ ?'

ਮੈਂ ਵਿਦਿਆਰਥੀਆਂ ਦਾ ਇਕ ਹੱਥ ਦਾ ਲਿਖਿਆ ਮਾਸਿਕ ਪੱਤਰ ਉਨਾਂ ਦੇ ਸਾਹਮਣੇ ਪੇਸ਼ ਕੀਤਾ।

ਸਾਹਿਬ ਨੇ ਪੁੱਛਿਆ – 'ਕੀ ਇਹ ਸਭ ਲੇਖ ਇਨ੍ਹਾਂ ਵਿਦਿਆਰਥੀਆਂ ਦੇ ਹੀ ਹਨ ?'

'ਜੀ ਹਾਂ।'

'ਇਹ ਇਕ-ਦੋ ਕਵਿਤਾਵਾਂ ਹਨ, ਉਹ ਵੀ ?'

'ਜੀ ਹਾਂ। ਮੇਰੇ ਕੁਝ ਵਿਦਿਆਰਥੀ ਕਵਿਤਾ ਲਿਖਣ ਦੀ ਕੋਸ਼ਿਸ਼ ਵੀ ਕਰਨ ਲੱਗੇ ਹਨ।'

'ਪਰ ਉਨ੍ਹਾਂ ਦੀ ਕਵਿਤਾ ਨੂੰ ਤੁਸੀਂ ਠੀਕ ਵੀ ਕਰਦੇ ਹੋ ਜਾਂ ਨਹੀਂ ?'

'ਨਹੀਂ, ਅਜੇ ਤੱਕ ਤਾਂ ਇਸ ਤਰ੍ਹਾਂ ਨਹੀਂ ਕੀਤਾ। ਜਿਸ ਤਰ੍ਹਾਂ ਲਿਖੀਆਂ ਹਨ ਉਸੇ ਤਰ੍ਹਾਂ ਹੀ ਪ੍ਰਕਾਸ਼ਿਤ ਵੀ ਕੀਤੀਆਂ ਗਈਆਂ ਹਨ।'

'ਲੜਕੇ ਇਹ ਸਭ ਆਪਣੀ ਸਮਝ ਨਾਲ ਲਿਖਦੇ ਹਨ, ਜਾਂ ਕਿਤਿਓਂ ਨਕਲ ਕਰਦੇ ਹਨ ਜਾਂ ਤੁਸੀਂ ਇਨ੍ਹਾਂ ਨੂੰ ਦੱਸਦੇ ਹੋ ?'

'ਨਕਲ ਕਰਨ ਦਾ ਮਤਲਬ ? ਮੈਂ ਤਾਂ ਉਨ੍ਹਾਂ ਨੂੰ ਕਹਿੰਦਾ ਹਾਂ ਜੋ ਚਾਹੋ, ਲਿਖੋ।



*ਮੈਂ ਤਾਂ ਉਨ੍ਹਾਂ ਨੂੰ ਕਹਿੰਦਾ ਹਾਂ ਜੋ ਚਾਹੋ ਲਿਖੋ। ਜੋ ਸਮਝ ਵਿਚ ਆਏ,ਲਿਖੋ ਅਤੇ ਜੋ ਲਿਖੋ ਪ੍ਰਕਾਸ਼ਿਤ ਕਰੋ।*

ਜੋ ਸਮਝ ਵਿਚ ਆਏ, ਲਿਖੋ। ਸਭ ਲਿਖਿਆ ਜਾ ਸਕਦਾ ਹੈ, ਅਤੇ ਜੋ ਲਿਖੋ, ਪ੍ਰਕਾਸ਼ਿਤ ਕਰੋ। ਉਨ੍ਹਾਂ ਨੂੰ ਸਭ ਦੇ ਲੇਖ ਪਸੰਦ ਆਉਂਦੇ ਹਨ ਅਤੇ ਮੈਂ ਸਾਰੇ ਪ੍ਰਕਾਸ਼ਿਤ ਵੀ ਕਰ ਦਿੰਦਾ ਹਾਂ।'

ਸਾਹਿਬ, 'ਇਹ ਅੰਕ ਤਾਂ ਤੁਸੀਂ ਖਾਸ ਤੌਰ ਤੇ ਛਿਮਾਹੀ ਪ੍ਰੀਖਿਆ ਦੇ ਲਈ ਤਿਆਰ ਕਰਾਇਆ ਹੋਵੇਗਾ ?'

ਮੈਂ ਕਿਹਾ, 'ਜੀ ਨਹੀਂ। ਪਿਛਲੇ ਤਿੰਨ ਮਹੀਨਿਆਂ ਤੋਂ ਹਰ ਮਹੀਨੇ ਇਹ ਕੰਮ ਹੁੰਦਾ ਹੈ। ਹਾਂ, ਇਸ ਅੰਕ ਨੂੰ ਛਿਮਾਹੀ ਇਮਤਿਹਾਨਾਂ ਵਿਚ ਰਖਿਆ ਜ਼ਰੂਰ ਹੈ, ਪਰ ਇਹ ਖਾਸ ਪ੍ਰੀਖਿਆ ਦੇ ਲਈ ਤਿਆਰ ਨਹੀਂ ਕੀਤਾ ਗਿਆ ਸੀ।'

ਸਾਹਿਬ ਨੇ ਖ਼ੁਸ਼ ਹੋ ਕੇ ਸਿਰ ਹਿਲਾਇਆ ਅਤੇ ਕਿਹਾ, 'ਬਹੁਤ ਹੀ ਸੁੰਦਰ ਕੰਮ ਹੈ।' ਮੇਰੇ ਵਲ ਦੇਖ ਕੇ ਬੋਲੇ – ਤੁਸੀਂ ਤਾਂ ਅਨੋਖੇ ਹੀ ਕੰਮ ਕਰਕੇ ਦਿਖਾਉਂਦੇ ਹੋ ? ਛੇ ਮਹੀਨੇ ਵਿਚ ਕਿਥੋਂ ਤੋਂ ਕਿਥੇ ਪਹੁੰਚ ਗਏ।'

ਮੁਖ ਅਧਿਆਪਕ ਨੇ ਹੌਲੀ ਜਿਹੀ ਕਿਹਾ, 'ਹੁਣ ਗਣਿਤ, ਭੂਗੋਲ ਅਤੇ ਇਤਿਹਾਸ ਦੀ ਪ੍ਰੀਖਿਆ ਕਦੋਂ ਹੋਵੇਗੀ ? ਅਸੀਂ ਸਾਰੇ ਦੁਪਹਿਰ ਨੂੰ ਹਾਜ਼ਰ ਰਹੀਏ।'

ਸ਼ਾਇਦ ਮੁਖ ਅਧਿਆਪਕ ਇਹ ਕਹਿ ਕੇ ਮੇਰੇ ਤੇ ਵਿਅੰਗ ਕਰਨਾ ਚਾਹੁੰਦੇ ਸਨ। ਮੈਂ ਅਜੇ ਗਣਿਤ ਅਤੇ ਭੂਗੋਲ ਵਿਚ ਕੁਝ ਵੀ ਨਹੀਂ ਕੀਤਾ ਹੈ — ਮੁਖ ਅਧਿਆਪਕ ਨੂੰ ਇਸ ਦਾ ਪਤਾ ਲਗ ਗਿਆ ਸੀ। ਮੈਂ ਕਿਹਾ, 'ਜੀ, ਭੂਗੋਲ ਅਤੇ ਗਣਿਤ ਵਿਚ ਮੈਂ ਕੁਝ ਨਹੀਂ ਕੀਤਾ, ਪਰ ਬਾਰ੍ਹਵੇਂ ਮਹੀਨੇ ਤੱਕ ਇਹ ਕੰਮ ਵੀ ਕਰਕੇ ਦਿਖਾ ਦੇਵਾਂਗਾ। ਇਤਿਹਾਸ ਵਿਚ ਥੋੜ੍ਹਾ ਕੰਮ ਹੋਇਆ ਹੈ।'

ਮੁਖ ਅਧਿਆਪਕ ਨੇ ਕਿਹਾ, 'ਓਹੋ ! ਤਾਂ ਇਹ ਕਹੋ ਨਾ ਕਿ ਵੱਡੇ ਵੱਡੇ ਵਿਸ਼ੇ ਤਾਂ ਰਹਿ ਹੀ ਗਏ ਹਨ।'

ਸਾਹਿਬ, 'ਮੁਖ ਅਧਿਆਪਕ ਸਾਹਿਬ! ਇਹ ਤਾਂ ਤੁਹਾਡੇ ਅਨੁਸਾਰ ਰਹੇ ਹਨ; ਇਸ ਅਧਿਆਪਕ ਦੀ ਦ੍ਰਿਸ਼ਟੀ ਵਿਚ ਨਹੀਂ। ਆਪ ਦੇ ਵਿਚਾਰ ਵਿਚ ਤਾਂ ਇਤਿਹਾਸ, ਭੂਗੋਲ, ਗਣਿਤ, ਅਤੇ ਪਹਾੜਿਆਂ ਵਿਚ ਹੀ ਸਾਰੀ ਪੜ੍ਹਾਈ ਸਮਾਅ ਜਾਂਦੀ ਹੈ। ਕਿਉਂ ਸਾਹਿਬ, ਇਹੀ ਗੱਲ ਹੈ ਨਾ ?'

ਸਾਹਿਬ ਨੂੰ ਜ਼ਰਾ ਮੌਜ ਵਿਚ ਦੇਖ ਦੇ ਮੁਖ ਅਧਿਆਪਕ ਨੇ ਜਵਾਬ ਵਿਚ ਕਿਹਾ – 'ਪਰ ਸਾਹਿਬ, ਆਪ ਦੀ ਦ੍ਰਿਸ਼ਟੀ ਵੀ ਤਾਂ ਐਸੀ ਹੀ ਹੈ। ਆਪ ਵੀ ਇਨ੍ਹਾਂ ਵਿਸ਼ਿਆਂ ਵਿਚ ਸਾਡੇ ਤੋਂ ਪਰਿਣਾਮ ਚਾਹੁੰਦੇ ਹੋ।'

ਸਾਰੇ ਇਕੱਠੇ ਬੋਲਦੇ ਹੋਏ ਉਠੇ। ਮੇਰੀ ਜਮਾਤ ਦੀ ਛਿਮਾਹੀ ਪ੍ਰੀਖਿਆ ਪੂਰੀ ਹੋਈ। ਜਾਂਦੇ ਸਮੇਂ ਸਾਹਿਬ ਨੇ ਮੇਰੇ ਤੋਂ ਪੁੱਛਿਆ, 'ਤੁਹਾਡਾ ਪ੍ਰੀਖਿਆ-ਪੱਤਰ ਕਿਥੇ ਹੈ ?'

ਮੈਂ ਬੋਲਿਆ, 'ਜੀ, ਉਹ ਤਾਂ ਤਿਆਰ ਨਹੀਂ ਕੀਤਾ ਗਿਆ।'

ਸਾਹਿਬ ਨੇ ਕਿਹਾ – 'ਅੱਛਾ, ਤਾਂ ਤੁਹਾਡੀ ਜਮਾਤ ਪ੍ਰੀਖਿਆ ਤੋਂ ਮੁਕਤ ਕੀਤੀ ਜਾਂਦੀ ਹੈ।'

# ਚੌਥਾ ਭਾਗ

## ਅਖੀਰਲਾ ਸੰਮੇਲਨ

### 1

ਛਿਮਾਹੀ ਇਮਤਿਹਾਨ ਖਤਮ ਹੋ ਗਏ ਸਨ। ਆਪਣੇ ਸਕੂਲ ਦੇ ਅਧਿਆਪਕਾਂ ਨਾਲ ਬੈਠਾ ਇਕ ਦਿਨ ਮੈਂ ਗੱਲਾਂ ਕਰ ਰਿਹਾ ਸੀ ਕਿ ਚੰਦਰ ਸ਼ੰਕਰ ਨੇ ਕਿਹਾ – 'ਸੱਚ ਕਹਿੰਦਾ ਹਾਂ, ਮੈਨੂੰ ਤਾਂ ਤੁਸੀਂ ਇਕ ਅਜੀਬ ਆਦਮੀ ਲਗਦੇ ਹੋ। ਮੰਨਦਾ ਹਾਂ ਕਿ ਤੁਹਾਡਾ ਪ੍ਰਯੋਗ ਸਫਲ ਹੋਇਆ ਹੈ। ਸਾਨੂੰ ਯਕੀਨ ਨਹੀਂ ਸੀ ਹੁੰਦਾ ਕਿ ਮੁੱਢਲੀ ਪੜ੍ਹਾਈ ਵਿਚ ਵੀ ਕੁਝ ਸੁੰਦਰ ਪਰਿਵਰਤਨ ਕੀਤੇ ਜਾ ਸਕਦੇ ਹਨ।'

ਚੰਦਰ ਸ਼ੰਕਰ ਬੋਲੇ – 'ਇਹ ਤਾਂ ਅੰਗਰੇਜ਼ੀ ਪੜ੍ਹੇ ਲਿਖੇ ਹਨ ਨਾ ? ਅੰਗਰੇਜ਼ੀ ਕਿਤਾਬਾਂ ਪੜ੍ਹਦੇ ਹਨ ਅਤੇ ਨਵੇਂ ਨਵੇਂ ਪ੍ਰਯੋਗ ਕਰਦੇ ਹਨ।'

ਚੰਪਕ ਲਾਲ ਨੇ ਕਿਹਾ – 'ਉਹ ਤਾਂ ਕਰਦੇ ਹੀ ਹਨ, ਪਰ ਸਾਰੇ ਇਸ ਤਰ੍ਹਾਂ ਨਹੀਂ ਕਰ ਸਕਦੇ। ਇਨ੍ਹਾਂ ਨੂੰ ਨਾ ਤਾਂ ਰੁਪਏ ਪੈਸੇ ਦੀ ਚਿੰਤਾ ਹੈ, ਨਾ ਨਤੀਜੇ ਦੀ ਪਰਵਾਹ। ਇਨ੍ਹਾਂ ਦੇ ਪ੍ਰਯੋਗ ਅਸਫਲ ਵੀ ਰਹਿਣ ਤਾਂ ਇਨ੍ਹਾਂ ਨੂੰ ਕਿਹੜੀ ਸਜ਼ਾ ਭੁਗਤਣੀ ਪੈਂਦੀ ਹੈ ?'

ਵੇਣੀ ਲਾਲ ਕਹਿਣ ਲੱਗੇ – ਭਰਾਵਾ, ਪ੍ਰਯੋਗ ਕਿਸ ਤਰ੍ਹਾਂ ਕਰੀਏ ? ਵਿਹਲ ਤਾਂ ਮਿਲਦੀ ਹੀ ਨਹੀਂ। ਇਹ ਸਾਰੀਆਂ ਗੱਲਾਂ ਸੋਚਣ ਅਤੇ ਇਹ ਸਾਰੀ ਤਿਆਰੀ ਕਰਨ ਦੇ ਲਈ ਸਮਾਂ ਕਿਸ ਕੋਲ ਹੈ ? ਅਸੀਂ ਕਰੀਏ ਵੀ ਤਾਂ ਕੀ ? ਟਿਊਸ਼ਨ ਸਾਨੂੰ ਕਰਨੀ ਪੈਂਦੀ ਹੈ। ਸ਼ਾਮ ਨੂੰ ਹਰ ਰੋਜ਼ ਵੱਡੇ ਸਾਹਿਬ ਦੇ ਘਰ ਹਾਜ਼ਰੀ ਸਾਨੂੰ ਦੇਣੀ ਪੈਂਦੀ ਹੈ। ਘਰ ਦੇ ਬਾਲ ਬੱਚਿਆਂ ਦੀ ਦੇਖ ਭਾਲ ਅਤੇ ਹੋਰ ਇਧਰ ਉਧਰ ਦੇ ਕੰਮ ਕਰਨੇ ਪੈਂਦੇ ਹਨ। ਇਤਨਾ ਸਭ ਕੁਝ ਕਰਨ ਪਿਛੋਂ ਵਕਤ ਹੀ ਕਿਥੇ ਮਿਲਦਾ ਹੈ ਕਿ ਕੁਝ ਕਰੀਏ ? ਇਹ ਤਾਂ ਇਕੱਲੇ ਹਨ, ਫੱਕੜ ਹਨ। ਇਹ ਹੀ ਇਸ ਤਰ੍ਹਾਂ ਕਰ ਸਕਦੇ ਹਨ।

ਅੰਤ ਵਿਚ ਮੈਂ ਕਿਹਾ – 'ਭਾਈਓ! ਅਸੀਂ ਆਪਣੇ ਸਕੂਲਾਂ ਵਿਚ ਇਸ ਤੋਂ ਵੀ ਜ਼ਿਆਦਾ ਕੰਮ ਕਰ ਸਕਦੇ ਹਾਂ। ਇਤਨਾ ਕੰਮ ਕਰ ਸਕਦੇ ਹਾਂ ਕਿ ਵਰਤਮਾਨ ਮੁੱਢਲੀ ਸਿੱਖਿਆ ਦਾ ਰੂਪ ਹੀ ਬਦਲ ਜਾਏ; ਕਾਇਆ ਪਲਟ ਹੀ ਹੋ ਜਾਏ। ਪਰ ਗੱਲ ਇਹ ਹੈ ਕਿ ਇਸ ਦੇ ਲਈ ਕੰਮ ਕਰਨ ਵਾਲਿਆਂ ਦੀ ਜ਼ਰੂਰਤ ਹੈ। ਦੁਨੀਆ ਦੀ ਜੋ ਸੂਰਤ ਅੱਜ ਹੈ, ਉਹ ਪਹਿਲਾਂ ਨਹੀਂ ਸੀ – ਸੂਰਤ ਬਦਲਣ ਦਾ ਇਹ ਕੰਮ ਆਦਮੀਆਂ ਨੇ

ਹੀ ਤਾਂ ਕੀਤਾ ਹੈ ਨਾ ?' ਜ਼ਰੂਰਤ ਹੈ ਲਗਨ ਦੀ, ਦ੍ਰਿੜ੍ਹ ਆਤਮ ਵਿਸ਼ਵਾਸ ਦੀ, ਨਿਰੰਤਰ ਨਿਸ਼ਠਾ ਦੀ। ਇਹ ਜ਼ਰੂਰੀ ਨਹੀਂ ਹੈ ਕਿ ਪੜ੍ਹੇ ਲਿਖੇ ਹੀ ਚੰਗੇ ਪ੍ਰਯੋਗ ਕਰ ਸਕਦੇ ਹਨ। ਇਹ ਤਾਂ ਥੋਥੀ ਗੱਲ ਹੈ। ਜਦ ਆਦਮੀ ਕੁਝ ਕਰਨਾ ਨਹੀਂ ਚਾਹੁੰਦਾ ਤਾਂ ਇਹੋ ਜਿਹੇ ਬਹਾਨੇ ਬਣਾਏ ਜਾਂਦੇ ਹਨ। ਸੱਚੀ ਚੀਜ਼ ਤਾਂ ਦਿਲ ਦੀ ਲਗਨ ਹੈ। ਉਹ ਲਗਨ, ਜੋ ਕਿਸੇ ਚੀਜ਼ ਦੇ ਲਈ ਤੜਫਣ ਵਾਲੀ ਸਾਡੀ ਆਤਮਾ ਤੋਂ ਸਾਨੂੰ ਮਿਲਦੀ ਹੈ। ਅਤੇ ਚੰਪਕ ਲਾਲ ਜੀ ਪਰਿਣਾਮ ਦੀ ਚਿੰਤਾ ਤਾਂ ਪ੍ਰਯੋਗ ਕਰਨ ਵਾਲੇ ਨੂੰ ਜਿੰਨੀ ਹੁੰਦੀ ਹੈ ਉਤਨੀ ਦੂਸਰਿਆਂ ਨੂੰ ਕਦੇ ਨਹੀਂ ਹੁੰਦੀ। ਤੁਸੀਂ ਤਨਖਾਹ ਵਧਾਉਣ ਦੀ ਇੱਛਾ ਨਾਲ ਚੰਗੇ ਨਤੀਜੇ ਦੀ ਚੇਸ਼ਟਾ ਕਰਦੇ ਹੋ ਅਤੇ ਮੈਂ ਪ੍ਰਯੋਗ ਲਈ ਪ੍ਰਯੋਗ ਕਰਦਾ ਹਾਂ, ਜਿਸ ਨਾਲ ਮੇਰਾ ਉਦੇਸ਼ ਸਿੱਧ ਹੋਵੇ ਅਤੇ ਕੰਮ ਦਾ ਘੇਰਾ ਵਿਆਪਕ ਬਣੇ। ਮੈਨੂੰ ਚਿੰਤਾ ਰਹਿੰਦੀ ਹੈ ਕਿ ਮੇਰੀ ਅਸਫਲਤਾ ਮੇਰੇ ਬਾਅਦ ਦੇ ਪ੍ਰਯੋਗ ਕਰਨ ਵਾਲਿਆਂ ਲਈ ਰੁਕਾਵਟ ਨਾ ਬਣ ਜਾਏ। ਅਤੇ ਵੈਣੀ ਲਾਲ ਜੀ ! ਜਮਾਤ ਵਿਚ ਆਉਣ ਜਾਣ ਅਤੇ ਗੱਪ ਮਾਰਨ ਲਈ ਕੋਈ ਫੁਰਸਤ ਚਾਹੁੰਦਾ ਵੀ ਹੈ ? ਇਹ ਵੀ ਕੋਈ ਕੰਮਾਂ ਵਿਚੋਂ ਕੰਮ ਹੈ ? ਅਤੇ ਵੱਡੇ ਸਾਹਿਬ ਦੇ ਘਰ ਜਾਣ ਦੀ ਕੀ ਜ਼ਰੂਰਤ ਹੈ ? ਚੰਗਾ ਕੰਮ ਕਰਕੇ ਦਿਖਾਉ। ਉਹ ਆਪਣੇ ਆਪ ਖ਼ੁਸ਼ ਹੋ ਜਾਣਗੇ। ਖ਼ੁਸ਼ਾਮਦ ਨਾਲ ਕੋਈ ਖ਼ੁਸ਼ ਨਹੀਂ ਹੁੰਦਾ। ਚਾਪਲੂਸੀ ਤਾਂ ਉਹ ਕਰਦੇ ਹਨ ਜੋ ਕੰਮ ਕਰਨਾ ਨਹੀਂ ਜਾਣਦੇ। ਜੇਕਰ ਸਕੂਲਾਂ ਵਿਚ ਅਸੀਂ ਆਪਣੇ ਵਿਦਿਆਰਥੀਆਂ ਨੂੰ ਚੰਗੀ ਤਰ੍ਹਾਂ ਪੜ੍ਹਾਈਏ ਤਾਂ ਕਿਸੇ ਨੂੰ ਟਿਊਸ਼ਨ ਦੀ ਜ਼ਰੂਰਤ ਹੀ ਨਾ ਪਵੇ ? ਅਸੀਂ ਨਹੀਂ ਪੜ੍ਹਾਉਂਦੇ, ਇਸ ਲਈ ਤਾਂ ਟਿਊਸ਼ਨ ਦੀ ਜ਼ਰੂਰਤ ਪੈਂਦੀ ਹੈ।'

ਸ਼ਿਵ ਸ਼ੰਕਰ ਗੱਲ ਕੱਟਦੇ ਹੋਏ ਬੋਲੇ – ' ਪਰ , ਜਿਸ ਨੂੰ ਤਨਖਾਹ ਹੀ ਘੱਟ ਮਿਲਦੀ ਹੈ, ਉਨ੍ਹਾਂ ਦਾ ਕੀ ? ਤੁਸੀਂ ਤਾਂ ਮੂੰਹ ਮੰਗੀ ਤਨਖਾਹ ਲੈਂਦੇ ਹੋ, ਪਰ ਸਾਡਾ ਤਾਂ ਗੁਜ਼ਾਰਾ ਵੀ ਨਹੀਂ ਹੁੰਦਾ।'

ਮੈਂ ਕਿਹਾ – 'ਤੁਸੀਂ ਜ਼ਿਆਦਾ ਤਨਖਾਹ ਮੰਗੋ, ਤੁਹਾਨੂੰ ਮਿਲੇਗੀ।'

ਵਿਸ਼ਵਨਾਥ ਨੇ ਕਿਹਾ – 'ਜੀ –ਹਾਂ! ਤਨਖਾਹ ਤਾਂ ਨਹੀਂ ਮਿਲੇਗੀ, ਹਾਂ, ਨੌਕਰੀ ਤੋਂ ਜਵਾਬ ਜ਼ਰੂਰ ਮਿਲ ਜਾਏਗਾ।'

ਮੈਂ ਕਿਹਾ – 'ਜੇਕਰ ਸਾਰੇ ਅਧਿਆਪਕ ਮਿਲ ਕੇ ਜ਼ਿਆਦਾ ਤਨਖਾਹ ਦੀ ਮੰਗ ਕਰਨ ਤਾਂ ਦੇਖੋ ਕਿ ਕਿੰਨਿਆਂ ਦੀ ਛੁੱਟੀ ਕੀਤੀ ਜਾਂਦੀ ਹੈ। ਅਤੇ ਮੈਂ ਤਾਂ ਇਹ ਕਹਿੰਦਾ ਹਾਂ ਕਿ ਜਵਾਬ ਮਿਲਣ ਤੋਂ ਪਹਿਲਾਂ ਤੁਸੀਂ ਖ਼ੁਦ ਹੀ ਕਿਉਂ ਨਹੀਂ ਅਲੱਗ ਹੋ ਜਾਂਦੇ ? ਤੁਸੀਂ ਲੋਕ ਥੋੜ੍ਹਾ ਬੇਫਿਕਰ ਰਹਿਣਾ ਸਿਖੋ। ਮੇਰੀ ਸਫਲਤਾ ਦਾ ਇਕ ਕਾਰਨ ਇਹ ਵੀ ਹੈ ਕਿ ਮੈਂ ਬੇਫਿਕਰ ਰਹਿੰਦਾ ਸੀ।'

ਚੰਦਰ ਸ਼ੰਕਰ ਨੇ ਕਿਹਾ – 'ਅਤੇ ਫਿਰ ਪੇਟ ਪੂਜਾ ਕਿਸ ਤਰ੍ਹਾਂ ਹੋਵੇਗੀ ?'

ਮੈਂ ਬੋਲਿਆ – 'ਪੇਟ ਪੂਜਾ ? ਜਿਸ ਨੇ ਪੇਟ ਦਿਤਾ ਹੈ ਉਹ ਖਾਣ ਨੂੰ ਵੀ ਦੇਵੇਗਾ। ਸਾਡੇ ਵਿਚ ਥੋੜ੍ਹੀ ਹਿੰਮਤ ਚਾਹੀਦੀ ਹੈ। ਕੰਮਾਂ ਦੀ ਕਿਹੜੀ ਘਾਟ ਹੈ ? ਮੈਂ

ਤਾਂ ਝਾੜੂ ਲਗਾ ਕੇ ਵੀ ਪੇਟ ਭਰਨਾ ਪਸੰਦ ਕਰਾਂਗਾ। ਤੁਹਾਡੇ ਵਾਂਗ ਅੱਧਾ ਭੁੱਖਾ ਰਹਿਣਾ ਮੇਰੇ ਕੋਲੋਂ ਬਰਦਾਸ਼ਤ ਨਹੀਂ ਹੋਵੇਗਾ। ਤੁਹਾਡੀ ਤਨਖਾਹ ਵੀ ਕੋਈ ਤਨਖਾਹ ਹੈ ?'

ਵਿਸ਼ਵਨਾਥ ਬੋਲੇ – 'ਜੀ ਸਾਹਿਬ, ਇਕ ਜਗ੍ਹਾ ਖਾਲੀ ਹੁੰਦੀ ਹੈ ਤਾਂ ਇਕ ਸੌ ਉਸ ਉਤੇ ਟੁੱਟ ਪੈਂਦੇ ਹਨ। ਤੁਹਾਨੂੰ ਕੁਝ ਪਤਾ ਵੀ ਹੈ ?'

ਮੈਂ ਕਿਹਾ – 'ਅਸੀਂ ਉਨ੍ਹਾਂ ਟੁੱਟ ਪੈਣ ਵਾਲਿਆਂ ਦਾ ਵਿਰੋਧ ਕਰੀਏ। ਅਸੀਂ ਉਨ੍ਹਾਂ ਨੂੰ ਆਪਣਾ 'ਚਾਰਜ' ਦੇਵਾਂਗੇ, ਤਾਂ ਹੀ ਉਹ ਕੰਮ ਕਰ ਸਕਣਗੇ ? ਅਤੇ ਅਸੀਂ ਨਵੇਂ ਆਦਮੀਆਂ ਨੂੰ ਆਪਣਾ 'ਚਾਰਜ' ਲੈਣ ਹੀ ਕਿਉਂ ਦੇਵਾਂਗੇ ? ਅਸੀਂ ਸਕੂਲ ਦੇ ਚਾਰੇ ਪਾਸੇ ਦਿਨ ਰਾਤ ਪਹਿਰਾ ਦੇਣਾ ਕਬੂਲ ਕਰ ਸਕਦੇ ਹਾਂ, ਪਰ ਜਿਸ ਖੱਡੇ ਵਿਚ ਅਸੀਂ ਡਿੱਗੇ ਹੋਏ ਹਾਂ, ਉਸ ਵਿਚ ਦੂਸਰਿਆਂ ਨੂੰ ਕਿਉਂ ਡਿੱਗਣ ਦੇਈਏ ? ਉਨ੍ਹਾਂ ਦੇ ਪੈਰ ਫੜ ਕੇ ਅਸੀਂ ਸਮਝਾਵਾਂਗੇ ਕਿ ਸ੍ਰੀਮਾਨ ਜੀ, ਤੁਸੀਂ ਵਾਪਸ ਚਲੇ ਜਾਓ ਅਤੇ ਕੋਈ ਦੂਸਰਾ ਕੰਮ ਲੱਭ ਲਵੋ। ਇਸ ਭੁੱਖੇ ਧੰਦੇ ਵਿਚ ਨਾ ਫਸੋ, ਇਸ ਖ਼ੁਸ਼ਾਮਦਖਾਨੇ ਵਿਚ ਨਾ ਆਵੋ, ਇਸ ਤੋਂ ਦੂਰ ਰਹੋ।'

ਫਿਰ ਤਾਂ ਘੰਟਿਆਂ ਬੱਧੀ ਤਰ੍ਹਾਂ ਤਰ੍ਹਾਂ ਦੀ ਚਰਚਾ ਹੁੰਦੀ ਰਹੀ। ਅੱਜ ਮੈਂ ਦੇਖਿਆ ਕਿ ਮੇਰੇ ਸਾਥੀ ਅਧਿਆਪਕਾਂ ਵਿਚ ਇਕ ਨਵਾਂ ਉਤਸ਼ਾਹ ਆਇਆ ਸੀ। ਮੈਂ ਸੋਚਿਆ, ਚਲੋ 'ਪੁਰਾਣੇ ਢੱਰੇ ਦੀ ਗੁਲਾਮੀ ਦੀਆਂ ਕੁਝ ਜੜ੍ਹਾਂ ਤਾਂ ਢਿੱਲੀਆਂ ਹੋਈਆਂ।

## 2

ਹੁਣ ਮੈਂ ਭੂਗੋਲ ਸਿਖਾਉਣ ਦਾ ਵਿਚਾਰ ਕਰਨ ਲੱਗਾ। ਮੈਂ ਭੂਗੋਲ ਦੀ ਕਿਤਾਬ ਦੇਖੀ ਅਤੇ ਇਕ ਪਾਸੇ ਰੱਖ ਦਿਤੀ। ਪਾਠਕਰਮ ਪੜ੍ਹ ਕੇ ਮਨ ਨੂੰ ਠੇਸ ਜਿਹੀ ਲੱਗੀ। ਲੜਕਿਆਂ ਨੂੰ ਨਦੀਆਂ ਅਤੇ ਪਹਾੜਾਂ ਦੇ ਨਾਂ ਬੇਕਾਰ ਕਿਉਂ ਯਾਦ ਕਰਾਏ ਜਾਣ ? ਖ਼ੁਦ ਮੈਨੂੰ ਵੀ ਇਹ ਸਭ ਕਿਥੇ ਯਾਦ ਹਨ ? ਕੱਲ੍ਹ ਉਪ-ਨਿਰਦੇਸ਼ਕ ਵੀ ਨਕਸ਼ੇ ਵਿਚ ਆਸਟ੍ਰੇਲੀਆ ਦਾ ਰਸਤਾ ਲੱਭ ਰਹੇ ਸਨ। ਬਚਪਨ ਵਿਚ ਰਟਿਆ ਹੋਇਆ ਭੂਗੋਲ ਕਿਥੇ ਯਾਦ ਰਹਿੰਦਾ ਹੈ ? ਮੈਂ ਸੋਚਿਆ, ਇਹ ਭੂਗੋਲ ਮੈਂ ਪੜ੍ਹਾਵਾਂ ਹੀ ਨਾ ਤਾਂ ? ਖ਼ੁਦ ਮੈਨੂੰ ਵੀ ਚੰਗਾ ਭੂਗੋਲ ਉਦੋਂ ਸਮਝ ਵਿਚ ਆਇਆ, ਜਦੋਂ ਮੈਂ ਅਫਰੀਕਾ ਗਿਆ। ਉਸਦੇ ਬਾਅਦ ਹੀ ਮੇਰੀਆਂ ਭੂਗੋਲਿਕ ਅੱਖਾਂ ਖੁੱਲ੍ਹੀਆਂ। ਅੱਜ ਮੈਨੂੰ ਭੂਗੋਲ ਨਾਲ ਬਹੁਤ ਹੀ ਦਿਲਚਸਪੀ ਹੈ। ਭੂਗੋਲ ਮੈਨੂੰ ਅਤਿਅੰਤ ਉਪਯੋਗੀ ਲੱਗਦਾ ਹੈ। ਪਰ ਇਨ੍ਹਾਂ ਵਿਦਿਆਰਥੀਆਂ ਨੂੰ ਇਹ ਸਭ ਹੁਣ ਤੋਂ ਕਿਉਂ ਸਮਝਾਵਾਂ ? ਇਸ ਕਿਤਾਬ ਦੇ ਅਨੁਸਾਰ ਤਾਂ ਮੈਂ ਚਲ ਹੀ ਨਹੀਂ ਸਕਦਾ। ਇਹ ਕਿਤਾਬ ਦੇਖ ਕੇ ਤਾਂ ਮੈਨੂੰ ਹਾਸਾ ਆ ਜਾਂਦਾ ਹੈ। ਤਾਂ ਕੀ ਨਿਰਦੇਸ਼ਕ ਨੂੰ ਮਿਲਾਂ ? ਆਪਣੇ ਤਰੀਕੇ ਨਾਲ ਵਿਦਿਆਰਥੀਆਂ ਵਿਚ ਭੂਗੋਲਿਕ ਰੁਚੀ ਅਤੇ ਦ੍ਰਿਸ਼ਟੀ ਉਤਪੰਨ ਕਰਨ ਦੀ ਇਜਾਜ਼ਤ ਉਨ੍ਹਾਂ ਤੋਂ ਲੈ ਲਵਾਂ ?'

ਮੈਂ ਉਪ-ਨਿਰਦੇਸ਼ਕ ਸਾਹਿਬ ਦੇ ਕੋਲ ਗਿਆ।

ਸਾਹਿਬ ਨੇ ਪੁੱਛਿਆ – 'ਕਹੋ, ਅੱਜ ਕਿਸ ਤਰ੍ਹਾਂ ਆਏ ?'

ਮੈਂ ਕਿਹਾ – 'ਜੀ, ਪਾਠਕਰਮ ਵਿਚੋਂ ਭੂਗੋਲ ਦਾ ਵਿਸ਼ਾ ਕੱਢ ਹੀ ਕਿਉਂ ਨਾ ਦਿਤਾ ਜਾਵੇ ?'

'ਇਹ ਤਾਂ ਨਹੀਂ ਹੋ ਸਕਦਾ। ਪਾਠਕਰਮ ਵਿਚ ਭੂਗੋਲ ਬਹੁਤ ਹੀ ਮਹੱਤਵ ਦਾ ਵਿਸ਼ਾ ਹੈ। ਸਾਡੇ ਪ੍ਰਯੋਗ ਵਿਚ ਵਿਸ਼ਾ ਛੱਡ ਦੇਣ ਦੀ ਗੱਲ ਨਹੀਂ ਹੈ। ਚੰਗੀ ਤਰ੍ਹਾਂ ਵਿਸ਼ਾ ਪੜ੍ਹਾ ਦੇਣ ਦੀ ਗੱਲ ਹੈ। ਤੁਸੀਂ ਚਾਹੇ ਕਿਸੇ ਵੀ ਤਰੀਕੇ ਨਾਲ ਪੜ੍ਹਾਓ, ਪਰ ਦੂਸਰੇ ਅਧਿਆਪਕਾਂ ਨੂੰ ਵਿਸ਼ਵਾਸ ਕਰਾ ਦਿਓ ਕਿ ਭੂਗੋਲ ਇਕ ਸਰਲ ਵਿਸ਼ਾ ਹੈ ਅਤੇ ਚੰਗੀ ਤਰ੍ਹਾਂ ਪੜ੍ਹਾਇਆ ਜਾ ਸਕਦਾ ਹੈ। ਮੇਰੇ ਲਈ ਤੁਹਾਡੇ ਪ੍ਰਯੋਗ ਦਾ ਮਹੱਤਵ ਇਸੇ ਗੱਲ ਵਿਚ ਹੈ'।

ਨਿਰਦੇਸ਼ਕ ਸਾਹਿਬ ਨੇ ਬੜੀ ਕੁਸ਼ਲਤਾ ਨਾਲ ਮੇਰਾ ਮੂੰਹ ਬੰਦ ਕਰ ਦਿਤਾ। ਫਿਰ ਮੈਂ ਕਿਹਾ – 'ਜੀ, ਪਰ ਇਹ ਪਾਠ – ਪੁਸਤਕ ਅਤੇ ਪਾਠਕਰਮ ਤਾਂ ਮੈਂ ਨਹੀਂ ਸਵੀਕਾਰ ਕਰਾਂਗਾ। ਮੈਂ ਆਪਣੇ ਢੰਗ ਨਾਲ ਭੂਗੋਲ ਸਿਖਾਵਾਂਗਾ। ਆਸ਼ਾ ਹੈ, ਤੁਹਾਨੂੰ ਉਸ ਨਾਲ ਨਿਰਾਸ਼ ਨਹੀਂ ਹੋਣਾ ਪਏਗਾ।'

ਸਾਹਿਬ ਨੇ ਕਿਹਾ – 'ਮੈਂ ਵੀ ਇਹੋ ਹੀ ਚਾਹੁੰਦਾ ਹਾਂ।'

ਕੁਝ ਦੇਰ ਪਿਛੋਂ ਉਨਾਂ ਨੇ ਇਕ ਹੋਰ ਸਵਾਲ ਪੁੱਛਿਆ – 'ਲਕਸ਼ਮੀ ਸ਼ੰਕਰ ! ਤੁਹਾਡਾ ਕੀ ਖ਼ਿਆਲ ਹੈ ? ਇਨ੍ਹਾਂ ਇਮਤਿਹਾਨਾਂ ਦੇ ਸੰਬੰਧ ਵਿਚ ਤੁਸੀਂ ਕੀ ਸੋਚਦੇ ਹੋ ? ਨਵੀਂ ਸਿੱਖਿਆ ਦੇ ਹਿਮਾਇਤੀ ਤਾਂ ਪ੍ਰੀਖਿਆ ਦਾ ਬਹੁਤ ਜ਼ਿਆਦਾ ਵਿਰੋਧ ਕਰਦੇ ਹਨ, ਅਤੇ ਇਸ ਦੀਆਂ ਬੁਰਿਆਈਆਂ ਵਾਸਤਵ ਵਿਚ ਭਿਅੰਕਰ ਹਨ ਵੀ।' ਪਰ ਅਸੀਂ ਤਾਂ ਸਿੱਖਿਆ ਵਿਭਾਗ ਚਲਾਉਣਾ ਹੈ। ਅਸੀਂ ਇਮਤਿਹਾਨ ਕਿਸ ਤਰ੍ਹਾਂ ਬੰਦ ਕਰ ਸਕਦੇ ਹਾਂ। ਸਾਨੂੰ ਨਤੀਜਿਆਂ ਦੀ ਵੀ ਜ਼ਰੂਰਤ ਹੈ। ਅਤੇ ਇਮਤਿਹਾਨ ਨਾ ਲਈਏ ਤਾਂ ਸੰਭਵ ਹੈ ਵਿਦਿਆਰਥੀ ਦਿਲ ਲਾ ਕੇ ਪੜ੍ਹਨਾ ਹੀ ਛੱਡ ਦੇਣ। ਜੇਕਰ ਕੋਈ ਚੰਗਾ ਅਧਿਆਪਕ ਪੜ੍ਹਾਉਂਦਾ ਰਹੇ ਤਾਂ ਵੀ ਉਹ ਪੜ੍ਹਾਉਣਾ ਜਾਣਦਾ ਹੈ ਜਾਂ ਨਹੀਂ, ਇਮਤਿਹਾਨਾਂ ਤੋਂ ਬਗੈਰ ਸਾਨੂੰ ਕਿਸ ਤਰ੍ਹਾਂ ਪਤਾ ਲੱਗੇਗਾ ? ਅਤੇ ਇਸ ਸਭ ਤੋਂ ਇਲਾਵਾ ਇਹ ਜਾਣਨ ਦਾ ਕੋਈ ਹੋਰ ਵੀ ਤਰੀਕਾ ਹੋਣਾ ਚਾਹੀਦਾ ਹੈ ਕਿ ਵਿਦਿਆਰਥੀ ਨੇ ਪੜ੍ਹਨ ਵਿਚ ਕੁਝ ਤਰੱਕੀ ਕੀਤੀ ਹੈ ਜਾਂ ਨਹੀਂ ? ਇਸ ਮੁਸ਼ਕਿਲ ਸਮੱਸਿਆ ਦੇ ਸੰਬੰਧ ਵਿਚ ਤੁਹਾਡੀ ਕੀ ਰਾਏ ਹੈ ?'

ਮੈਂ ਕਿਹਾ, 'ਜੀ, ਤੁਹਾਡੀ ਦੀ ਸਮੱਸਿਆ ਵਾਸਤਵਿਕ ਹੈ। ਜਦੋਂ ਤੱਕ ਚਾਹੇ ਜੋ ਵਿਦਿਆਰਥੀ ਪੜ੍ਹਦਾ ਹੈ ਅਤੇ ਚਾਹੇ ਜੋ ਅਧਿਆਪਕ ਪੜ੍ਹਾਉਂਦਾ ਹੈ, ਉਦੋਂ ਤੱਕ ਇਮਤਿਹਾਨਾਂ ਦੀ ਜ਼ਰੂਰਤ ਵੀ ਰਹੇਗੀ। ਇਮਤਿਹਾਨ ਹਟਾਏ ਤਾਂ ਨਹੀਂ ਜਾ ਸਕਦੇ, ਜਦੋਂ ਵਿਦਿਆਰਥੀ ਦਿਲ ਦੀ ਉਮੰਗ ਦੇ ਵਸ ਹੋ ਕੇ ਪੜ੍ਹਨ ਆਏ ਅਤੇ ਸਾਹਮਣੇ ਕੁਸ਼ਲ, ਕਲਾਕਾਰ ਅਧਿਆਪਕ ਵੀ ਪੜ੍ਹਾਉਣ ਦੀ ਉਮੰਗ ਨਾਲ ਬੈਠਣ।

ਪਰ ਅੱਜ ਕੱਲ੍ਹ ਦੀ ਸਥਿਤੀ ਵਿਚ ਤਾਂ ਇਮਤਿਹਾਨਾਂ ਵਿਚ ਪ੍ਰਵੇਸ਼ ਦੀ ਪੂਰੀ ਗੁੰਜ਼ਾਇਸ਼ ਹੈ।'

ਨਿਰਦੇਸ਼ਕ ਸਾਹਿਬ ਨੇ ਕਿਹਾ – 'ਤਾਂ, ਮੈਂ ਇਸ ਸੰਬੰਧ ਵਿਚ ਕੁਝ ਸੁਧਾਰ ਕਰਨਾ ਚਾਹੁੰਦਾ ਹਾਂ ?'

ਮੈਂ ਕਿਹਾ – 'ਅੱਜ ਤੁਸੀਂ ਕੇਵਲ ਛਿਮਾਹੀ ਅਤੇ ਸਾਲਾਨਾ ਇਮਤਿਹਾਨ ਲੈਂਦੇ ਹੋ। ਇਸ ਦੇ ਬਦਲੇ ਮਾਸਿਕ ਪ੍ਰੀਖਿਆ ਲੈਣੀ ਸ਼ੁਰੂ ਕਰੋ। ਜੇਕਰ ਵਿਦਿਆਰਥੀਆਂ ਦੇ ਲਈ ਇਮਤਿਹਾਨਾਂ ਦੀ ਕਸੌਟੀ ਉਤੇ ਉਤਰਨਾ ਜ਼ਰੂਰੀ ਹੈ ਤਾਂ ਇਮਤਿਹਾਨਾਂ ਦੀ ਜਿੰਨੀ ਵਿਸ਼ੇਸ਼ ਜਾਣਕਾਰੀ ਉਨ੍ਹਾਂ ਨੂੰ ਹੋਵੇਗੀ, ਉਸਦੀ ਚਿੰਤਾ ਉਤਨੀ ਹੀ ਘਟੇਗੀ। ਜ਼ਿਆਦਾ ਜਾਣਕਾਰੀ ਨਾਲ ਚਿੰਤਾ ਵੀ ਸਹਿਣ ਕਰਨ ਯੋਗ ਬਣ ਜਾਂਦੀ ਹੈ। ਦੂਜਾ, ਇਮਤਿਹਾਨ ਹੁਸ਼ਿਆਰ ਵਿਦਿਆਰਥੀਆਂ ਦੀ ਪ੍ਰਗਤੀ ਨੂੰ ਮਾਪਣ ਲਈ ਨਹੀਂ, ਬਲਕਿ ਕੱਚੇ ਅਤੇ ਕਮਜ਼ੋਰ ਵਿਦਿਆਰਥੀਆਂ ਨੂੰ ਜਗਾਉਣ ਦੇ ਲਈ, ਉਨ੍ਹਾਂ ਦੀ ਕਮਜ਼ੋਰੀ ਦਾ ਠੀਕ ਪਤਾ ਲਗਾਉਣ ਲਈ ਹੋਵੇ। ਦ੍ਰਿਸ਼ਟੀ-ਬਿੰਦੂ ਦਾ ਇਹ ਮਹੱਤਵਪੂਰਨ ਪਰਿਵਰਤਨ ਹੈ। ਤੀਜਾ, ਜਿਨ੍ਹਾਂ ਵਿਦਿਆਰਥੀਆਂ ਨੂੰ ਵਿਸ਼ਵਾਸ ਹੈ ਕਿ ਉਹ ਆਪਣੇ ਵਿਸ਼ੇ ਨੂੰ ਜਾਣਦੇ ਹਨ, ਉਨਾਂ ਨੂੰ ਪ੍ਰੀਖਿਆ 'ਚੋਂ ਮੁਕਤ ਰਖਿਆ ਜਾਵੇ। ਵਿਦਿਆਰਥੀ ਆਪਣੀ-ਇੱਛਾ ਨਾਲ ਆਪਣੀ ਕਮਜ਼ੋਰੀ ਦੀ ਜਾਂਚ ਲਈ ਇਮਤਿਹਾਨ ਦੇਣ ਅਤੇ ਉਨ੍ਹਾਂ ਨੂੰ ਸਮਝਾ ਦਿਤਾ ਜਾਵੇ ਕਿ ਜੋ ਆਪਣੀ ਕਮਜ਼ੋਰੀ ਦੀ ਜਾਂਚ ਨਹੀਂ ਕਰੇਗਾ ਉਸ ਨੂੰ ਕਮਜ਼ੋਰੀ ਦੂਰ ਕਰਨ ਦਾ ਮੌਕਾ ਨਹੀਂ ਦਿਤਾ ਜਾਵੇਗਾ। ਪ੍ਰੀਖਿਆ ਉਨ੍ਹਾਂ ਹੀ ਵਿਸ਼ਿਆਂ ਦੀ ਲਈ ਜਾਵੇ, ਜੋ ਪ੍ਰੀਖਿਆ ਦੁਆਰਾ ਜਾਂਚੇ ਜਾ ਸਕਦੇ ਹਨ। ਬਾਕੀ ਵਿਸ਼ਿਆਂ ਨੂੰ ਪ੍ਰੀਖਿਆ 'ਚੋਂ ਮੁਕਤ ਰਖਿਆ ਜਾਏ। ਅਤੇ ਇਮਤਿਹਾਨਾਂ ਦੇ ਸਮੇਂ ਵਿਦਿਆਰਥੀਆਂ ਨੂੰ ਪਾਠ-ਪੁਸਤਕਾਂ ਦੇਖ ਕੇ ਉਤਰ ਦੇਣ ਦੀ ਆਜ਼ਾਦੀ ਦੇ ਦਿਤੀ ਜਾਵੇ। ਅਸੀਂ ਉਨ੍ਹਾਂ ਨੂੰ ਕਹਿ ਦੇਈਏ ਕਿ ਜੋ ਚੀਜ਼ ਯਾਦ ਨਾ ਹੋਵੇ, ਉਸ ਨੂੰ ਕਿਤਾਬ ਵਿਚੋਂ ਦੇਖ ਲੈਣ ਅਤੇ ਫਿਰ ਜਵਾਬ ਦੇਣ। ਜੋ ਜ਼ਬਾਨੀ ਨਾ ਕਹਿ ਸਕੇ, ਉਹ ਕਿਤਾਬ ਵਿਚੋਂ ਦੇਖ ਕੇ ਸਮਝਾਵੇ। ਜਵਾਬ ਦੇਣ ਸਮੇਂ ਵਿਦਿਆਰਥੀ ਪਾਠ-ਪੁਸਤਕ ਦਾ ਕਿਸ ਤਰ੍ਹਾਂ ਉਪਯੋਗ ਕਰਦਾ ਹੈ, ਇਸੇ ਵਿਚ ਹੀ ਤਾਂ ਉਸ ਦੀ ਪ੍ਰੀਖਿਆ ਹੈ। ਇਸਦੇ ਇਲਾਵਾ ਅਸੀਂ ਵਿਦਿਆਰਥੀਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡ ਦੇਈਏ – ਉਪਰ ਦੇ ਦਰਜੇ ਵਿਚ ਚੜ੍ਹਨ ਲਾਇਕ, ਨਾਲਾਇਕ ਅਤੇ ਕਮਜ਼ੋਰ ਜੋ ਪੱਕੇ ਬਣ ਕੇ ਅੱਗੇ ਚੜ੍ਹਨ ਲਾਇਕ ਹਨ। ਪਹਿਲੇ ਨੰਬਰ ਵਿਚ ਪਾਸ ਅਤੇ ਦੂਸਰੇ ਨੰਬਰ ਵਿਚ ਪਾਸ ਦਾ ਰਿਵਾਜ ਹੀ ਖ਼ਤਮ ਕਰ ਦਿਤਾ ਜਾਵੇ।

ਨਿਰਦੇਸ਼ਕ ਗੱਲ ਕੱਟ ਕੇ ਬੋਲੇ – 'ਤਾਂ, ਅਗਲੇ ਸਾਲ ਮੈਨੂੰ ਤੁਹਾਨੂੰ ਆਪਣਾ ਸਹਾਇਕ ਬਣਾਉਣਾ ਹੋਵੇਗਾ।'

ਮੈਂ ਮੁਸਕਰਾਇਆ ਅਤੇ ਅੱਗੇ ਕਹਿਣਾ ਸ਼ੁਰੂ ਕੀਤਾ – 'ਅਤੇ, ਇਮਤਿਹਾਨ ਅਧਿਆਪਕਾਂ ਦੁਆਰਾ ਹੀ ਲਏ ਜਾਣ। ਉਹ ਹੀ ਆਪਣੇ ਵਿਦਿਆਰਥੀਆਂ ਦੀ ਤਾਕਤ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ। ਉਨ੍ਹਾਂ ਦੀ ਕਮਜ਼ੋਰੀ ਦੇ ਕਾਰਨਾਂ ਤੋਂ ਵੀ

ਉਹ ਜਾਣੂ ਰਹਿੰਦੇ ਹਨ, ਅਤੇ ਉਪਰ ਦੇ ਦਰਜ਼ੇ ਵਿਚ ਚਲ ਸਕਣਗੇ ਜਾਂ ਨਹੀਂ, ਇਸ ਨੂੰ ਵੀ ਉਹ ਹੀ ਦੱਸ ਸਕਦੇ ਹਨ। ਹਾਂ, ਇਕ ਸਹਾਇਕ ਦੀ ਜ਼ਰੂਰਤ ਤਾਂ ਹੈ। ਵਿਦਿਆਰਥੀ ਦਾ ਇਮਤਿਹਾਨ ਲੈਣ ਲਈ ਨਹੀਂ, ਬਲਕਿ ਅਧਿਆਪਕ ਦਾ ਇਮਤਿਹਾਨ ਲੈਣ ਲਈ; ਇਹ ਦੇਖਣ ਲਈ ਕਿ ਅਧਿਆਪਕ ਇਮਤਿਹਾਨ ਲੈਣਾ ਜਾਣਦਾ ਹੈ ਜਾਂ ਨਹੀਂ।'

ਨਿਰਦੇਸ਼ਕ – 'ਇਹ ਇਕ ਅਜੀਬ ਗੱਲ ਤੁਸੀਂ ਸੁਣਾਈ।'

ਮੈਂ ਕਿਹਾ – 'ਜੀ ਹਾਂ, ਗੱਲ ਹੀ ਕੁਝ ਇਹੋ ਜਿਹੀ ਹੈ।

ਇਮਤਿਹਾਨਾਂ ਦੇ ਬਾਰੇ ਵਿਚ ਮੈਂ ਕੁਝ ਹੋਰ ਵੀ ਕਹਿਣਾ ਸੀ, ਪਰ ਸਾਹਿਬ ਦੇ ਭੋਜਨ ਦਾ ਸਮਾਂ ਹੋ ਗਿਆ ਸੀ ਅਤੇ ਉਹ ਉਠ ਖੜੇ ਹੋਏ ਸਨ। ਅਖੀਰ ਵਿਚ ਉਹ ਹੱਸਦੇ ਹੱਸਦੇ ਕਹਿਣ ਲੱਗੇ – 'ਅੱਛਾ ਤਾਂ ਇਸ ਸੰਬੰਧ ਵਿਚ ਇਕ ਵਾਰ ਫਿਰ ਵਿਚਾਰ ਕਰਾਂਗੇ। ਹੁਣ ਤੁਸੀਂ ਇਕ ਵਾਰ ਸਾਰੇ ਅਧਿਆਪਕਾਂ ਦੇ ਸਾਹਮਣੇ ਇਸ ਦੇ ਬਾਰੇ ਇਕ ਭਾਸ਼ਨ ਦਿਓ।'

ਮੈਂ ਉਨ੍ਹਾਂ ਨੂੰ ਨਮਸਕਾਰ ਕੀਤੀ ਅਤੇ ਦਿਲ ਵਿਚ ਇਹ ਗੁਣਗੁਣਾਉਂਦਾ ਹੋਇਆ ਚਲ ਪਿਆ ਕਿ ਸਿਰਫ ਭਾਸ਼ਨ ਸੁਣ ਕੇ ਸੁਧਰਨ ਵਾਲੇ ਅਧਿਆਪਕ ਹਨ ਕਿਥੇ ? ਇਮਤਿਹਾਨਾਂ ਦੇ ਮੋਹ ਤੋਂ ਉਨ੍ਹਾਂ ਨੂੰ ਮੁਕਤ ਕਰਨਾ ਬਹੁਤ ਮੁਸ਼ਕਿਲ ਹੈ। ਫਿਰ ਵੀ ਜੇਕਰ ਕਿਸੇ ਤਰ੍ਹਾਂ ਇਹ ਸੰਭਵ ਹੈ ਤਾਂ ਸਿਰਫ ਨਿਰਦੇਸ਼ਕ ਦੀ ਆਗਿਆ ਨਾਲ ਹੀ ਸੰਭਵ ਹੈ। ਪਰ ਉਹ ਵਿਚਾਰੇ ਤਾਂ . . . . . . . ।'

## 3

ਚੌਥੀ ਜਮਾਤ ਦੇ ਲੜਕੇ ਭੂਗੋਲ ਦੇ ਨਾਮ ਅਤੇ ਵਿਸ਼ੇ ਬਾਰੇ ਕੁਝ ਜਾਣਦੇ ਸਨ। ਮੈਂ ਨਕਸ਼ੇ ਮੰਗਵਾਏ ਅਤੇ ਕਾਠੀਆਵਾੜ, ਗੁਜਰਾਤ ਅਤੇ ਬੰਬਈ ਖੇਤਰਾਂ ਦੇ ਨਕਸ਼ੇ ਕੰਧ ਉਤੇ ਟੰਗ ਦਿਤੇ। ਲੜਕੇ ਹੈਰਾਨ ਹੋਏ। ਅੱਜ ਦੇ ਦਿਨ ਤੱਕ ਮੈਂ ਉਨ੍ਹਾਂ ਨੂੰ ਭੂਗੋਲ ਪੜ੍ਹਾਇਆ ਹੀ ਨਹੀਂ ਸੀ। ਉਹ ਆਪਣੀਆਂ ਕਾਪੀਆਂ ਵਿਚੋਂ ਕਾਗਜ਼ ਫਾੜ ਕੇ ਉਸ ਦੀਆਂ ਨਲੀਆਂ ਬਣਾ ਕੇ ਛੋਟੀਆਂ ਉਂਗਲੀਆਂ ਉਤੇ ਚੜਾਉਣ ਲੱਗੇ। ਮੈਂ ਦੇਖਦਾ ਰਿਹਾ।

ਮੈਂ ਪੁੱਛਿਆ – 'ਤੁਸੀਂ ਇਹ ਨਲੀਆਂ ਕਿਉਂ ਬਣਾਈਆਂ ?'

ਲੜਕਿਆਂ ਨੇ ਕਿਹਾ – 'ਸਾਹਿਬ, ਨਕਸ਼ਾ ਦੱਸਣ ਲਈ।'

ਮੈਂ ਚੌਂਕ ਗਿਆ – 'ਨਕਸ਼ਾ ਵੀ ਦੱਸਿਆ ਜਾ ਸਕਦਾ ਹੈ। ਭੂਗੋਲ ਦੀ ਪੜ੍ਹਾਈ ਨੇ ਤਾਂ ਗਜ਼ਬ ਕਰ ਦਿਤਾ। ਕੁਝ ਦੇਰ ਦੇ ਮਨੋਰੰਜਨ ਲਈ ਮੈਂ ਲੜਕਿਆਂ ਨੂੰ ਕਿਹਾ – 'ਭਲਾਂ, ਭਾਵਨਗਰ ਤਾਂ ਦੱਸੋ।'

ਇਕ ਲੜਕੇ ਨੇ ਬੰਬਈ ਪ੍ਰਾਂਤ ਦੇ ਨਕਸ਼ੇ ਉਪਰ ਨਜ਼ਰ ਦੌੜਾਈ। ਬੰਬਈ ਪੜ੍ਹਿਆ, ਅਹਿਮਦਾਬਾਦ ਪੜ੍ਹਿਆ, ਹੈਦਰਾਬਾਦ ਪੜ੍ਹਿਆ ਅਤੇ ਪੂਨਾ ਪੜ੍ਹਿਆ। ਫਿਰ ਇਸ ਪਾਸੇ ਆ ਕੇ ਪੋਰਬੰਦਰ ਪੜ੍ਹਿਆ। ਪਿੱਛੇ ਖੜੇ ਹੋਏ ਦੋ ਤਿੰਨ ਲੜਕਿਆਂ ਨੇ

ਭਾਵਨਗਰ ਲੱਭ ਲਿਆ, ਅਖੀਰ ਇਕ ਨੇ ਬਿਨ੍ਹਾਂ ਪੁੱਛੇ ਭਾਵਨਗਰ ਦਿਖਾ ਹੀ ਦਿਤਾ।

ਮੈਂ ਪੁੱਛਿਆ – 'ਭਾਵਨਗਰ ਕਿਸ ਦਿਸ਼ਾ ਵਿਚ ਹੈ ?'

ਲੜਕਿਆਂ ਨੇ ਉਪਰ – ਥੱਲੇ, ਸੱਜੇ – ਖੱਬੇ ਦੇਖ ਕੇ ਮਨ ਵਿਚ ਕੁਝ ਹਿਸਾਬ ਲਗਾਇਆ ਅਤੇ ਕਿਹਾ – 'ਜੀ, ਉੱਤਰ ਵਿਚ।'

ਦੂਜਾ ਲੜਕਾ ਬੋਲਿਆ – 'ਉੱਤਰ ਤਾਂ ਉਪਰ ਵਾਲੇ ਪਾਸੇ ਹੈ। ਇਹ ਤਾਂ ਪੂਰਬ ਕਹਾਉਂਦਾ ਹੈ।'

ਮੈਂ ਹੱਸ ਪਿਆ। ਮੈਂ ਕਿਹਾ – 'ਉਪਰ ਤਾਂ ਆਕਾਸ਼ ਹੈ, ਉਥੇ ਉੱਤਰ ਕਿਥੇ ਹੈ ?'

ਲੜਕੇ ਬੋਲੇ – 'ਜੀ ਨਹੀਂ। ਉਪਰ ਉੱਤਰ ਅਤੇ ਥੱਲੇ ਦੱਖਣ।'

ਦੂਜਾ ਲੜਕਾ ਬੋਲਿਆ – 'ਜੀ, ਉੱਤਰ-ਦੱਖਣ ਲੰਬਾ ਅਤੇ ਪੂਰਬ-ਪੱਛਮ ਚੌੜਾ।'

ਤੀਜਾ ਬੋਲਿਆ – 'ਜੀ, ਸੂਰਜ ਇਸ ਪਾਸਿਉਂ ਨਿਕਲਦਾ ਹੈ। ਇਹ ਪੂਰਬ ਹੈ।'

ਮੈਂ ਕਿਹਾ – 'ਦਿਖਾਓ, ਇਸ ਨਕਸ਼ੇ ਵਿਚ ਸੂਰਜ ਕਿਥੇ ਹੈ ?'

ਸਭ ਸੋਚਾਂ ਵਿਚ ਪੈ ਗਏ।

ਮੈਂ ਪੁੱਛਿਆ – 'ਸ਼ਤਰੂਜਯ ਨਦੀ ਦਿਖਾਉ।'

ਲੜਕਿਆ ਨੇ ਨਲੀ ਨਾਲ ਨਦੀ ਦਿਖਾ ਦਿਤੀ।

ਮੈਂ ਪੁੱਛਿਆ – 'ਇਹ ਕਿਸ ਵਿਚ ਮਿਲਦੀ ਹੈ ?'

ਨਕਸ਼ੇ ਵਿਚ ਪੜ੍ਹ ਕੇ ਲੜਕਿਆਂ ਨੇ ਜਵਾਬ ਦਿਤਾ – 'ਖੰਭਾਤ ਦੀ ਖਾੜੀ ਵਿਚ।'

ਮੈਂ ਪੁੱਛਿਆ – 'ਇਧਰ ਅਰਬ ਸਾਗਰ ਵਿਚ ਕਿਉਂ ਨਹੀਂ ਮਿਲਦੀ ?'

ਇਕ ਲੜਕੇ ਨੇ ਕਿਹਾ – ਜੀ, ਇਹ ਤਾਂ ਉਸਦੀ ਮਰਜ਼ੀ। ਉਸ ਨੇ ਖੰਭਾਤ ਦੀ ਖਾੜੀ ਵਿਚ ਹੀ ਮਿਲਣਾ ਹੋਵੇਗਾ।'

ਮੈਂ ਪੁੱਛਿਆ – 'ਇਹ ਨਦੀ ਇਸ ਤਰ੍ਹਾਂ ਨਿਚਾਈ ਵਿਚ ਕਿਉਂ ਮਿਲਦੀ ਹੈ ?'

ਲੜਕਾ ਬੋਲਿਆ – 'ਜੀ ਇਸ ਤਰ੍ਹਾਂ ਹੀ ਤਾਂ ਵਹੇਗੀ। ਦੇਖੋ ਨਾ, ਦੱਖਣ ਇਧਰ ਹੇਠਾਂ ਵਲ ਹੀ ਤਾਂ ਹੈ ?'

ਮੈਨੂੰ ਹੈਰਾਨੀ ਹੋਈ। ਪਿਛਲੇ ਸਾਲ ਦਾ ਪੜ੍ਹਿਆ ਭੂਗੋਲ ਉਹ ਭੁੱਲੇ ਨਹੀਂ ਸਨ। ਸਫ਼ਲ ਰੱਟੇ ਦਾ ਇਹ ਇਕ ਉਦਾਹਰਣ ਸੀ। ਇਸ ਸਾਲ ਵੀ ਮੈਂ ਇਸ ਤਰ੍ਹਾਂ ਸਿਖਾ ਸਕਦਾ ਸੀ। ਜੇਕਰ ਉਹ ਕੋਈ ਭੂਗੋਲ ਦੀ ਪੜ੍ਹਾਈ ਹੁੰਦੀ ? ਮੈਂ ਲੜਕਿਆਂ ਨੂੰ ਕਿਹਾ ' ਨਕਸ਼ੇ ਬੰਦ ਕਰੋ। ਇਕ ਮਹੀਨੇ ਬਾਅਦ ਅਸੀਂ ਭੂਗੋਲ ਸ਼ੁਰੂ ਕਰਾਂਗੇ। ਅਜੇ ਕੁਝ ਦਿਨ ਤਾਂ ਤੁਸੀਂ ਚਿੱਤਰ ਬਣਾਓ।

ਲੜਕੇ ਮੇਰੇ ਵਲ ਵੇਖਣ ਲਗੇ। ਚਿੱਤਰਾਂ ਦਾ ਵਿਸ਼ਾ ਸਕੂਲ ਵਿਚ ਨਵਾਂ ਹੀ ਸੀ। ਇਹ ਪਾਠਕਰਮ ਵਿਚ ਸ਼ਾਮਿਲ ਵੀ ਨਹੀਂ ਸੀ। ਸਕੂਲ ਵਿਚ ਇਸ ਤਰ੍ਹਾਂ ਦੀ ਇਕ ਸਿਰਜਣਾਤਮਕ ਪ੍ਰਵਿਰਤੀ ਦੇ ਲਈ ਕੋਈ ਜਗ੍ਹਾ ਨਹੀਂ ਸੀ। ਪਰ ਮੈਂ ਇਸ ਤਰ੍ਹਾਂ ਦੀ ਇਕ ਅੱਧ ਪ੍ਰਵਿਰਤੀ ਸ਼ੁਰੂ ਕਰਨੀ ਸੀ।

ਦੂਸਰੇ ਦਿਨ ਮੈਂ ਲੜਕਿਆਂ ਨੂੰ ਕਿਹਾ – 'ਦੇਖੋ, ਤੁਸੀਂ ਚਿੱਤਰ ਬਣਾਓ, ਜੋ ਚਾਹੋ,

ਬਣਾਓ; ਜਿਸ ਤਰ੍ਹਾਂ ਵੀ ਚਾਹੋ, ਉਸੇ ਤਰ੍ਹਾਂ ਬਣਾਓ। ਦੇਖ ਦੇਖ ਕੇ ਬਣਾਓ, ਨਕਲ ਕਰਕੇ ਬਣਾਓ। ਯਾਦ ਕਰਕੇ ਬਣਾਓ, ਚਾਹੇ ਜਿਸ ਤਰ੍ਹਾਂ ਵੀ ਬਣਾਓ। ਆਦਮੀ ਬਣਾਓ, ਪਸ਼ੂ ਬਣਾਓ, ਪੰਛੀ ਬਣਾਓ, ਪਤੰਗੇ ਬਣਾਓ, ਦਰੱਖ਼ਤ ਬਣਾਓ, ਫੁੱਲ ਬਣਾਓ, ਆਕਾਸ਼ ਬਣਾਓ, ਘਰ ਬਣਾਓ, ਵਸਤਾਂ ਬਣਾਓ, ਨਕਸ਼ੇ ਬਣਾਓ, ਜੋ ਚਾਹੋ, ਬਣਾਓ।'

ਬਸ, ਫੱਟੀ ਉਤੇ ਕਲਮ ਨਾਲ ਚਿੱਤਰ ਬਣਨ ਲੱਗੇ। ਵਿੰਗੀ-ਟੇਢੇ, ਕਈ ਤਰ੍ਹਾਂ ਦੇ ਚਿੱਤਰ ਬਣਨ ਲੱਗੇ। ਸਵੇਰ ਦਾ ਸਾਰਾ ਸਮਾਂ ਚਿੱਤਰਾਂ ਵਿਚ ਬੀਤ ਗਿਆ। ਘੰਟੀ ਵੱਜੀ ਤਾਂ ਸਾਰਿਆਂ ਦੀਆਂ ਅੱਖਾਂ ਖੁੱਲ੍ਹੀਆਂ। ਪੜ੍ਹਾਈ ਦਾ ਸਮਾਂ ਪੂਰਾ ਹੋ ਚੁੱਕਾ ਸੀ।

ਮੈਂ ਲੜਕਿਆਂ ਨੂੰ ਕਿਹਾ – 'ਜਿਨ੍ਹਾਂ ਦੇ ਮਾਤਾ-ਪਿਤਾ ਪੈਂਸਿਲ ਅਤੇ ਕਾਗਜ਼ ਦੇਣ, ਉਹ ਕਾਪੀ ਉਤੇ ਚਿੱਤਰ ਬਣਾਉਣ। ਬਾਕੀ ਸਾਰੇ ਫੱਟੀ ਉਤੇ।'

ਦੋ-ਚਾਰ ਦਿਨ ਇਸ ਤਰ੍ਹਾਂ ਬੀਤ ਗਏ। ਇਸ ਦੌਰਾਨ ਬਹੁਤ ਸਾਰੇ ਚਿੱਤਰ ਬਣ ਗਏ – ਇਸ ਤਰ੍ਹਾਂ ਦੇ ਕਿ ਜਿਨ੍ਹਾਂ ਨੂੰ ਚਿੱਤਰਕਾਰ ਫੁੱਟੀਆਂ ਅੱਖਾਂ ਨਾਲ ਵੀ ਨਾ ਦੇਖਣ। ਫਿਰ ਵੀ ਉਹ ਤਸਵੀਰਾਂ ਵਿਦਿਆਰਥੀਆਂ ਦੀ ਆਪਣੀ ਕਲਪਨਾ ਅਤੇ ਆਪਣੀ ਸ਼ਕਤੀ ਦਾ ਪਰਿਣਾਮ ਸਨ।

ਮੈਂ ਸੋਚਿਆ – 'ਇਨ੍ਹਾਂ ਚਿੱਤਰਾਂ ਦਾ ਹਿਸਾਬ ਅਤੇ ਸੰਗ੍ਰਹਿ ਰਹਿਣਾ ਚਾਹੀਦਾ ਹੈ। ਕੁਝ ਕਸ਼ਟ ਉਠਾ ਕੇ ਸਾਹਿਬ ਨੂੰ ਮਿਲਿਆ। ਇਕ ਤਾਂ ਕੋਰੇ ਰੱਦੀ ਕਾਗਜ਼ ਕਢਾਏ ਅਤੇ ਸਾਹਿਬ ਤੋਂ ਦੋ ਦਰਜਨ ਰੰਗਦਾਰ ਪੈਂਸਿਲਾਂ ਲਈਆਂ। ਸਾਹਿਬ ਨੇ ਹੱਸਦੇ ਹੱਸਦੇ ਕਿਹਾ – 'ਲਗਦਾ ਹੈ ਕਿ ਪੜ੍ਹਾਈ ਨੂੰ ਫਿਰ ਇਕ ਪਾਸੇ ਰੱਖ ਕੇ ਤੁਸੀਂ ਚਿੱਤਰਾਂ ਦਾ ਇਹ ਨਵਾਂ ਵਿਸ਼ਾ ਕੱਢਿਆ ਹੈ।'

ਹਰ ਇਕ ਵਿਦਿਆਰਥੀ ਤੋਂ ਚਿੱਤਰ ਦੇ ਵਿਸ਼ੇ ਦੇ ਅਨੁਸਾਰ ਇਕ-ਇਕ ਕਾਪੀ ਬਣਵਾਈ ਅਤੇ ਵਿਸ਼ੇ-ਕਰਮ ਅਨੁਸਾਰ ਉਸ ਵਿਚ ਚਿੱਤਰ ਬਣਾਉਣ ਲਈ ਕਿਹਾ। ਚਿੱਤਰਾਂ ਦੇ ਵਾਤਾਵਰਣ ਦੇ ਰੂਪ ਵਿਚ ਮੈਂ ਨਿੰਮ ਦੀਆਂ ਨਮੋਲੀਆਂ, ਪਿੱਪਲ ਦੇ ਪੱਤੇ, ਤੁਲਸੀ ਦੀ ਮੰਜਰੀ ਅਤੇ ਸਦਾਬਹਾਰ ਦੇ ਫੁੱਲ ਰੱਖੇ। ਦੁਕਾਨ ਤੋਂ ਤਰ੍ਹਾਂ ਤਰ੍ਹਾਂ ਦੇ ਛਪੇ ਹੋਏ ਕਿਨਾਰਿਆਂ ਦੇ ਟੁਕੜੇ ਨਮੂਨਿਆਂ ਦੇ ਲਈ ਲਿਆ ਕੇ ਰੱਖੇ। ਆਪਣੇ ਕੁਝ ਮਿੱਤਰਾਂ ਦੇ ਘਰਾਂ ਵਿਚੋਂ ਦੋ-ਚਾਰ ਚੰਗੇ ਚਿੱਤਰ ਲਿਆ ਕੇ ਜਮਾਤ ਵਿਚ ਟੰਗ ਦਿਤੇ। ਹਮੇਸ਼ਾਂ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ, ਜਿਵੇਂ ਦਵਾਤ, ਕਲਮ, ਡੱਬੀ, ਪੇਟੀ ਆਦਿ ਸਜਾ ਕੇ ਤਰਤੀਬ ਨਾਲ ਰੱਖੀਆਂ। ਇਕ ਬੋਰਡ ਉਤੇ ਵੱਡੇ-ਵੱਡੇ ਅੱਖਰਾਂ ਨਾਲ ਲਿਖਿਆ – 'ਚਿੱਤਰ ਬਣਾਓ, ਚਿੱਤਰ ਬਣਾਓ, ਚਿੱਤਰ ਬਣਾਓ। ਆਪਣੇ ਆਪ ਬਣਾਓ। ਤੁਸੀਂ ਚਿੱਤਰ ਬਣਾਉਣਾ ਜਾਣਦੇ ਹੋ। ਰੋਜ਼-ਰੋਜ਼ ਚੰਗੇ ਚਿੱਤਰ ਬਣਦੇ ਜਾਂਦੇ ਹਨ। ਚਿੱਤਰ ਬਣਾਓ।'

ਲੜਕੇ ਚਿੱਤਰਾਂ ਪਿੱਛੇ ਹੱਥ ਧੋ ਕੇ ਪੈ ਗਏ। ਕਈਆਂ ਨੇ ਤਾਂ ਛਪਾਈ ਅਤੇ ਵੇਲ ਬੂਟਿਆਂ ਦਾ ਕੰਮ ਅਸਲ ਵਾਂਗ ਕਰਕੇ ਦਿਤਾ। ਕਿਸੇ ਨੇ ਫੁੱਲਾਂ ਦੇ ਰੰਗ ਵਰਗਾ ਹੀ ਰੰਗ ਆਪਣੇ ਫੁੱਲਾਂ ਵਿਚ ਭਰਿਆ। ਕਈ ਚਿੱਤਰ ਨਹੀਂ ਬਣਾ ਰਹੇ ਸਨ ਅਤੇ ਕਈ

ਬੈਠੇ-ਬੈਠੇ ਇਹੀ ਦੇਖ ਰਹੇ ਸਨ ਕਿ ਚਿੱਤਰ ਕਿਸ ਤਰ੍ਹਾਂ ਬਣਾਏ ਜਾ ਰਹੇ ਹਨ।

ਇਕ ਪਖਪਾੜੇ ਦੇ ਬਾਅਦ ਮੈਂ ਹਾਈ ਸਕੂਲ ਦੇ ਇਕ ਚਿੱਤਰ ਬਣਾਉਣ ਵਾਲੇ ਅਧਿਆਪਕ ਨੂੰ ਬੁਲਾ ਲਿਆਇਆ। ਮੈਂ ਉਨ੍ਹਾਂ ਨੂੰ ਕਿਹਾ - 'ਤੁਹਾਨੂੰ ਤਸਵੀਰਾਂ ਬਣਾਉਣੀਆਂ ਸਿਖਾਉਣ ਦੀ ਜ਼ਰੂਰਤ ਨਹੀਂ ਹੈ। ਬੋਰਡ ਉਤੇ ਆਪਣੀ ਦਿਲਚਸਪੀ ਦੇ ਚਿੱਤਰ ਬਣਾਉਂਦੇ ਜਾਓ। ਪਰ ਹੌਲੀ-ਹੌਲੀ ਅਤੇ ਸਾਫ਼ ਬਣਾਉਣਾ। ਦਰੱਖ਼ਤ ਦੇਖ ਕੇ ਦਰੱਖ਼ਤ ਬਣਾ ਦਿਓ। ਕੁਰਸੀ ਦੇਖ ਕੇ ਕੁਰਸੀ ਬਣਾ ਦਿਓ।' ਚਿੱਤਰ ਬਣਾਉਣ ਵਾਲੇ ਅਧਿਆਪਕ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਵਿਦਿਆਰਥੀ ਮਗਨ ਹੋ ਕੇ ਦੇਖਦੇ ਰਹੇ। ਦੂਸਰੇ ਦਿਨ ਚਿੱਤਰ ਬਣਾਉਣ ਦਾ ਕੰਮ ਹੋਰ ਵੀ ਜੰਮ ਗਿਆ। ਇਸ ਤਰ੍ਹਾਂ ਲਗਦਾ ਸੀ ਕਿ ਜਿਵੇਂ ਵਿਦਿਆਰਥੀਆਂ ਨੇ ਚਿੱਤਰ ਬਣਾਉਣ ਦੇ ਨਿਯਮ ਨੂੰ ਵਿਸ਼ੇਸ਼ ਤੌਰ ਤੇ ਸਮਝ ਲਿਆ ਹੈ। ਇਸਦੇ ਬਾਅਦ ਮੈਂ ਉਨ੍ਹਾਂ ਦੇ ਚਿੱਤਰਾਂ ਥੱਲੇ ਤਾਰੀਕ ਅਤੇ ਨਾਂ ਲਿਖਵਾਉਣਾ ਸ਼ੁਰੂ ਕਰ ਦਿਤਾ।

ਕੁਝ ਦਿਨ ਹੋਰ ਬੀਤਣ ਤੋਂ ਬਾਅਦ ਮੈਂ ਉਸ ਚਿੱਤਰਕਾਰ ਸੱਜਣ ਨੂੰ ਫਿਰ ਬੁਲਾਇਆ। ਉਸ ਨੂੰ ਮੈਂ ਫਿਰ ਵਿਦਿਆਰਥੀਆਂ ਨੂੰ ਸਮਝਾਉਣ ਦੀ ਪ੍ਰਾਰਥਨਾ ਕੀਤੀ ਕਿ ਰੇਖਾ - ਚਿੱਤਰਾਂ ਜਾਂ ਆਲੇਖਨ - ਚਿੱਤਰਾਂ ਵਿਚ ਕਿਸ ਤਰ੍ਹਾਂ ਰੰਗ ਭਰੇ ਜਾਂਦੇ ਹਨ। ਚਿੱਤਰਕਾਰ ਨੇ ਇਕ, ਦੋ, ਤਿੰਨ, ਚਾਰ, ਪੰਜ ........... ਕਈ ਚਿੱਤਰਾਂ ਵਿਚ ਸਫ਼ਾਈ ਨਾਲ ਪੈਂਸਿਲ ਨਾਲ ਰੰਗ ਭਰ ਕੇ ਦਿਖਾ ਦਿਤੇ। ਵਿਦਿਆਰਥੀਆਂ ਨੂੰ ਰੰਗ ਭਰਨ ਦੇ ਇਕ ਨਵੇਂ ਤਰੀਕੇ ਦਾ ਪਤਾ ਲੱਗ ਗਿਆ।

ਥੋੜ੍ਹੇ ਦਿਨਾਂ ਤੋਂ ਬਾਅਦ ਮੈਂ ਆਪਣੇ ਇਕ ਅਜੀਜ ਦੋਸਤ ਨੂੰ ਬੁਲਾਇਆ ਅਤੇ ਉਸ ਨੂੰ ਸਕੂਲ ਦਾ ਮਾਪ ਲੈ ਕੇ ਉਸ ਦਾ ਨਕਸ਼ਾ ਬਣਾਉਣ ਲਈ ਕਿਹਾ। ਮੈਂ ਅਤੇ ਮੇਰੇ ਮਿੱਤਰ ਸਕੂਲ ਦਾ 'ਪਲੈਨ' ਮਾਪਦੇ ਸਨ ਅਤੇ ਲੜਕੇ ਸਾਡੇ ਨਾਲ ਨਾਲ ਘੁੰਮਦੇ ਸਨ। ਲੜਕਿਆਂ ਦੀਆਂ ਅੱਖਾਂ ਦੇ ਸਾਹਮਣੇ ਅਸੀਂ ਉਨ੍ਹਾਂ ਨੂੰ ਕਾਗਜ਼ ਉਤੇ ਮਕਾਨ ਦਾ ਨਕਸ਼ਾ ਬਣਾ ਕੇ ਦਿਖਾਇਆ। ਦੋ ਚਾਰ ਦਿਨ ਤੱਕ ਮੈਂ ਲੜਕਿਆਂ ਨੂੰ ਸਰਵੇਅਰ ਦੇ ਦਫਤਰ ਭੇਜਿਆ ਅਤੇ ਉਥੇ ਉਨ੍ਹਾਂ ਨੂੰ ਇਹ ਸਮਝਾਇਆ ਗਿਆ ਕਿ ਨਕਸ਼ਾ-ਨਵੀਸ ਲੋਕ ਗਲੀਆਂ ਅਤੇ ਪਿੰਡਾਂ ਆਦਿ ਦੇ ਨਕਸ਼ੇ ਕਿਸ ਤਰ੍ਹਾਂ ਬਣਾਉਂਦੇ ਹਨ। ਇਕ ਵਾਰ ਦੋ ਲੜਕਿਆਂ ਨੂੰ ਪੈਮਾਇਸ਼ ਵਾਲਿਆਂ ਦੇ ਨਾਲ ਮੈਂ ਪਿੰਡ ਦੀ ਸਰਹੱਦ ਉਤੇ ਲੈ ਗਿਆ ਅਤੇ ਉਨ੍ਹਾਂ ਨੂੰ ਪ੍ਰਤੱਖ ਪੈਮਾਇਸ਼ ਦਾ ਕੰਮ ਦਿਖਾਇਆ। ਇਸ ਤਰ੍ਹਾਂ ਹੁਣ ਲੜਕੇ ਸਕੂਲ ਦਾ, ਕਮਰੇ ਦਾ, ਆਪਣੇ ਘਰ ਦਾ, ਗਲੀ ਦਾ ਅਤੇ ਕਦੇ-ਕਦੇ ਖੂਹ ਅਤੇ ਤਲਾਅ ਦਾ ਵੀ ਚਿੱਤਰ ਬਣਾਉਣ ਲੱਗੇ। ਉਨ੍ਹਾਂ ਦੀ ਚਿੱਤਰਕਲਾ ਨੂੰ ਵਧਾਉਣ ਲਈ ਮੈਂ ਕਦੇ-ਕਦੇ ਉਨ੍ਹਾਂ ਨੂੰ ਕੁਦਰਤੀ ਨਜ਼ਾਰਿਆਂ ਵਿਚ ਘੁੰਮਾਉਣ ਲਈ ਵੀ ਲੈ ਕੇ ਜਾਂਦਾ ਸਾਂ। ਅੱਖਾਂ ਨੂੰ ਕਿਸੇ ਵਸਤੂ ਦੀ ਮੌਜੂਦਗੀ ਦਾ ਅਭਿਆਸ ਕਰਾਉਣ ਲਈ ਮੈਂ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਖੇਲ ਖਿਲਾਉਂਦਾ ਸੀ - ਜਿਵੇਂ ਕਿਸੇ ਦਰੱਖਤ ਉਤੇ ਨਿਗਾਹ ਮਾਰਦੇ ਹੀ ਉਸਦੇ ਤਣੇ ਅਤੇ ਟਹਿਣੀਆਂ ਆਦਿ ਨੂੰ ਦੇਖ ਕੇ ਅੱਖਾਂ ਬੰਦ

ਕਰਕੇ ਉਸ ਨੂੰ ਕਾਗਜ਼ ਉਤੇ ਬਣਾ ਲੈਣਾ। ਸੂਰਜ ਨਿਕਲਣ ਦੇ ਸਮੇਂ ਰੰਗ ਨੂੰ ਦੇਖ ਕੇ ਉਨ੍ਹਾਂ ਨੂੰ ਧਿਆਨ ਵਿਚ ਰੱਖਣਾ। ਸ਼ਾਮ ਦੇ ਬਦਲਦੇ ਹੋਏ ਰੰਗਾਂ ਦੀਆਂ ਖੂਬੀਆਂ ਦੇਖਣਾ। ਇਸ ਗੱਲ ਦਾ ਸਵੈ-ਅਨੁਭਵ ਕਰਨਾ ਕਿ ਦੂਰੋਂ ਦਰੱਖ਼ਤ ਕਿਸ ਤਰ੍ਹਾਂ ਦਿਸਦਾ ਹੈ। ਦਰੱਖ਼ਤ, ਵਸਤ, ਪਰਬਤ, ਮਨੁੱਖ ਅਤੇ ਉਨ੍ਹਾਂ ਦਾ ਪਰਛਾਵਿਆਂ ਨੂੰ ਧਿਆਨ ਨਾਲ ਦੇਖਣਾ, ਆਦਿ। ਇਸ ਤਰ੍ਹਾਂ ਕੁਝ ਹੀ ਦਿਨਾਂ ਵਿਚ ਮੇਰੀ ਜਮਾਤ ਵਿਚ ਚਿੱਤਰਕਲਾ ਦਾ ਕੰਮ ਚਲ ਪਿਆ।

## 4

ਇਕ ਦਿਨ ਹਾਈ ਸਕੂਲੋਂ ਮੈਂ ਇਕ ਦੂਰਬੀਨ ਲੈ ਆਇਆ। ਲੜਕਿਆਂ ਨੂੰ ਮੈਂ ਉਸ ਵਿਚ ਦਿਖਾਇਆ ਕਿ ਦੂਰ ਦੀਆਂ ਚੀਜ਼ਾਂ ਕਿਸ ਤਰ੍ਹਾਂ ਨੇੜੇ ਦਿਖਾਈ ਦਿੰਦੀਆਂ ਹਨ। ਉਨ੍ਹਾਂ ਨੂੰ ਬੜੀ ਹੈਰਾਨੀ ਹੋਈ। ਸਾਰਾ ਦਿਨ ਦੂਰਬੀਨ ਨੂੰ ਵਾਰੀ ਵਾਰੀ ਅੱਖਾਂ ਨਾਲ ਲਗਾਈ ਰੱਖਿਆ। ਰਾਤ ਵੇਲੇ ਗ੍ਰਹਿ ਅਤੇ ਤਾਰਿਆਂ ਨੂੰ ਦੇਖਣ ਦਾ ਇਕ 'ਟੈਲੀਸਕੋਪ' ਲੈ ਆਇਆ। ਮੇਰੇ ਦੋਸਤ ਕਹਿਣ ਲਗੇ – 'ਭਾਈ, ਤੁਸੀਂ ਬੜੇ ਹੀ ਉਦਮੀ ਹੋ।'

ਮੇਰੇ ਸਾਥੀ ਅਧਿਆਪਕ ਤਾਂ ਹੁਣ ਬਹੁਤ ਕਰਕੇ ਇਸ ਤਰ੍ਹਾਂ ਦੇ ਸਭ ਮੌਕਿਆਂ



*ਰਾਤ ਸਮੇਂ ਗ੍ਰਹਿਆਂ ਅਤੇ ਤਾਰਿਆਂ ਨੂੰ ਦੂਰਬੀਨ ਰਾਹੀਂ ਦੇਖਦੇ ਬੱਚੇ ਅਤੇ ਉਨ੍ਹਾਂ ਦੇ ਨਾਲ ਹਨ ਲਕਸ਼ਮੀ ਸ਼ੰਕਰ।*

ਉਤੇ ਮੇਰੇ ਨਾਲ ਹੀ ਰਹਿੰਦੇ ਸਨ। ਮੇਰੀ ਨਿੰਦਾ ਛੱਡ ਕੇ ਮੇਰੇ ਕੋਲੋਂ ਕੁਝ ਸਿਖਣ ਲਈ ਉਹ ਤਿਆਰ ਹੋਏ ਸਨ। ਨਿਰਦੇਸ਼ਕ ਸਾਹਿਬ ਨੇ ਉਨ੍ਹਾਂ ਦੀ ਸਹਿਮਤੀ ਨਾਲ ਇਹ ਕਹਾ ਦਿਤਾ ਸੀ ਕਿ ਹਫ਼ਤੇ ਵਿਚ ਇਕ-ਇਕ ਘੰਟਾ ਸਾਰੇ ਮੇਰੀ ਜਮਾਤ ਵਿਚ ਆ ਕੇ ਦੇਖਿਆ ਕਰੋ ਕਿ ਮੈਂ ਕਿਸ ਤਰ੍ਹਾਂ ਕੰਮ ਕਰਦਾ ਹਾਂ।

ਸ਼ਾਮ ਨੂੰ ਮੈਂ ਆਪਣੇ ਵਿਦਿਆਰਥੀਆਂ ਨੂੰ ਚੰਦ ਅਤੇ ਤਾਰੇ ਦਿਖਾਏ। ਦੇਖਦੇ ਹੀ ਉਹ "ਆਹ ਹਾ ਹਾ ! ਕਹਿ ਉਠੇ।

ਚੰਦ ਦ੍ਰਿਖਾਉਂਦੇ ਹੋਏ ਮੈਂ ਕਹਿਣਾ ਸ਼ੁਰੂ ਕੀਤਾ – 'ਦੇਖੋ, ਚੰਦ ਵਿਚ ਚਰਖਾ ਚਲਾਉਂਦੀ ਹੋਈ ਬੁੱਢੀ ਅਤੇ ਬੱਕਰੀ ਦਿਖਾਈ ਦਿੰਦੀ ਹੈ। ਉਹ ਚੰਦ ਉਤੇ ਵੱਡੀਆਂ ਵੱਡੀਆਂ ਖਾਈਆਂ ਅਤੇ ਪਰਬਤ ਹਨ। ਉਥੇ ਐਨੀ ਜ਼ਿਆਦਾ ਠੰਢ ਪੈਂਦੀ ਹੈ ਕਿ ਆਦਮੀ ਬਿਲਕੁਲ ਜਿਊਂਦੇ ਨਹੀਂ ਰਹਿ ਸਕਦੇ। ਲੜਕੇ ਮੇਰੇ ਮੂੰਹ ਵੱਲ ਦੇਖਣ ਲੱਗੇ।

ਮੈਂ ਕਿਹਾ, 'ਅਸੀਂ ਜਿਸ ਧਰਤੀ ਉਤੇ ਰਹਿੰਦੇ ਹਾਂ, ਉਹ ਅਤੇ ਚੰਦ ਦੋਨੋਂ ਭੈਣਾਂ ਹਨ ਅਤੇ ਸੂਰਜ ਉਨ੍ਹਾਂ ਦਾ ਪਿਤਾ ਹੈ।'

ਵਿਦਿਆਰਥੀ ਹੈਰਾਨ ਹੋ ਕੇ ਮੇਰੇ ਵਲ ਦੇਖਣ ਲੱਗੇ।

ਇਕ ਨੇ ਪੁੱਛਿਆ – 'ਇਹ ਕਹਾਣੀ ਕਿਸ ਕਿਤਾਬ ਵਿਚ ਲਿਖੀ ਹੈ ?'

ਮੈਂ ਕਿਹਾ, 'ਇਹ ਕਹਾਣੀ ਨਹੀਂ ਸੱਚੀ ਗੱਲ ਹੈ।'

ਲੜਕੇ ਬੋਲੇ – 'ਨਹੀਂ ਹੋ ਸਕਦੀ।'

ਮੈਂ ਕਿਹਾ – 'ਭਈ, ਇਸ ਤਰ੍ਹਾਂ ਹੀ ਹੈ।'

ਇਸ ਸਿਲਸਿਲੇ ਵਿਚ ਮੈਂ ਇਹ ਵੀ ਦੱਸਣਾ ਸ਼ੁਰੂ ਕੀਤਾ ਕਿ ਸੂਰਜ ਤੋਂ ਧਰਤੀ ਕਿਸ ਤਰ੍ਹਾਂ ਅਲੱਗ ਹੋਈ। ਫਿਰ ਤਾਂ ਗੱਲ ਦਾ ਰੰਗ ਜੰਮਿਆ ਅਤੇ ਕਈ ਦਿਨ ਬੀਤ ਗਏ। ਇਸ ਦੌਰਾਨ ਮੈਂ ਉਨ੍ਹਾਂ ਨੂੰ ਦੱਸਿਆ ਕਿ ਪ੍ਰਿਥਵੀ ਦੀ ਸਤਾਹ ਠੰਢੀ ਕਿਸ ਤਰ੍ਹਾਂ ਹੋਈ। ਖੱਡੇ, ਟਿੱਲੇ, ਖਾਈਆਂ ਅਤੇ ਪਰਬਤ ਕਿਸ ਤਰ੍ਹਾਂ ਬਣੇ। ਸਰੋਵਰ ਅਤੇ ਨਦੀਆਂ ਕਿਸ ਤਰ੍ਹਾਂ ਬਣੀਆਂ। ਜਲ-ਜੰਤੂ, ਡੱਡੂ, ਜਲ-ਥਲ ਦੇ ਪ੍ਰਾਣੀ, ਜੰਗਲ ਅਤੇ ਜੰਗਲੀ ਮਨੁੱਖ ਅਤੇ ਉਨ੍ਹਾਂ ਤੋਂ ਹੌਲੀ-ਹੌਲੀ ਅੱਜ ਦਾ ਮਨੁੱਖ ਕਿਵੇਂ ਬਣੇ ? ਇਹ ਗੱਲਾਂ ਬਹੁਤ ਅਨੋਖੀਆਂ ਸਨ। ਲੜਕੇ ਬੜੇ ਧਿਆਨ ਨਾਲ ਇਨ੍ਹਾਂ ਨੂੰ ਸੁਣਦੇ ਸਨ। ਸਾਡੇ ਮੁਖ ਅਧਿਆਪਕ ਸੱਤਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਵੀ ਇਹ ਸਭ ਸੁਣਨ ਲਈ ਭੇਜਣ ਲਗੇ।

ਇਕ ਦਿਨ ਮੈਂ ਪ੍ਰਿਥਵੀ ਦਾ ਗੋਲਾ ਲੈ ਆਇਆ ਅਤੇ ਕਿਹਾ – 'ਦੇਖੋ, ਮੈਂ ਤੁਹਾਨੂੰ ਸਮਝਾ ਚੁੱਕਿਆ ਹਾਂ ਕਿ ਇਹ ਸਾਰੀਆਂ ਚੀਜ਼ਾਂ ਇਸ ਉਤੇ ਕਿਸ ਤਰ੍ਹਾਂ ਬਣੀਆਂ।'

ਮੈਂ ਵਿਦਿਆਰਥੀਆਂ ਨੂੰ ਸਮਝਾਇਆ ਕਿ ਪਾਣੀ ਅਤੇ ਜ਼ਮੀਨ ਕਿਥੇ-ਕਿਥੇ ਹਨ, ਕਾਲੇ ਅਤੇ ਗੋਰੇ ਲੋਕ ਕਿਥੇ ਰਹਿੰਦੇ ਹਨ, ਪੀਲੇ ਅਤੇ ਲਾਲ ਲੋਕ ਕਿਥੇ ਰਹਿੰਦੇ ਹਨ, ਗਿੱਠੇ-ਬੌਨੇ ਅਤੇ ਉੱਚੇ ਲੋਕ ਕਿਥੇ ਰਹਿੰਦੇ ਹਨ। ਇਸ ਦੇ ਬਾਅਦ ਮੈਂ ਪ੍ਰਿਥਵੀ ਦੇ

ਪ੍ਰਕਿਰਤੀ ਸੰਬੰਧੀ ਵਿਭਾਗ ਅਤੇ ਉਹਨਾਂ ਦੇ ਨਾਂ ਦੱਸੇ। ਫਿਰ ਇਹ ਦੱਸਿਆ ਕਿ ਅਸੀਂ ਏਸ਼ੀਆਂ ਵਿਚ ਹਾਂ। ਏਸ਼ੀਆ ਵਿਚ ਇਹ ਜੋ ਦਿਖਾਈ ਦਿੰਦਾ ਹੈ, ਉਹ ਹਿੰਦੁਸਤਾਨ ਹੈ। ਹਿੰਦੁਸਤਾਨ ਵਿਚ ਇਹ ਕਾਠੀ ਲੋਕਾਂ ਦਾ ਪ੍ਰਦੇਸ਼ ਕਾਠੀਆਵਾੜ ਹੈ ਅਤੇ ਫਿਰ ਇਹ ਦੱਸਿਆ ਕਿ ਅਸੀਂ ਇਥੇ ਭਾਵਨਗਰ ਵਿਚ ਰਹਿੰਦੇ ਹਾਂ।

ਮੈਂ ਲੜਕਿਆਂ ਨੂੰ ਕਿਹਾ, 'ਇਹ ਗੋਲਾ ਲਵੋ ਅਤੇ ਉਸ ਸੰਦੂਕ ਵਿਚੋਂ ਉਹ ਨਕਸ਼ੇ ਕੱਢ ਲਿਆਓ। ਫਿਰ ਇਹ ਲੱਭੋ ਕਿ ਇਸ ਗੋਲੇ ਉਤੇ ਇਹ ਨਕਸ਼ੇ ਕਿਥੇ ਕਿਥੇ ਮਿਲਦੇ ਹਨ।'

ਮੈਂ ਲੜਕਿਆਂ ਨੂੰ ਹਰ ਰੋਜ਼ ਕੁਝ ਨਾ ਕੁਝ ਨਵੀਆਂ ਗੱਲਾਂ ਦੇਖਣ ਲਈ ਕਿਹਾ। ਮੈਂ ਕਿਹਾ, 'ਤੁਸੀਂ ਅੱਜ ਤੱਕ ਜੋ ਜੋ ਪਿੰਡ ਅਤੇ ਸ਼ਹਿਰ ਦੇਖੇ ਹਨ, ਉਹਨਾਂ ਨੂੰ ਲੱਭੋ। ਇਹ ਵੀ ਦੇਖੋ ਕਿ ਉਥੇ ਕਿਸ ਰਸਤੇ ਜਾ ਸਕਦੇ ਹਾਂ ? ਰਸਤੇ ਵਿਚ ਕਿਹੜੀਆਂ ਕਿਹੜੀਆਂ ਨਦੀਆਂ ਅਤੇ ਕਿਹੜੇ ਕਿਹੜੇ ਪਿੰਡ ਆਉਂਦੇ ਹਨ।'

ਇਹ ਇਕ ਤਰੀਕਾ ਹੋਇਆ। ਦੂਜੇ ਪਾਸੇ, ਮੈਂ ਅਫਰੀਕਾ ਦੇਖ ਚੁੱਕਿਆ ਸੀ, ਇਸ ਲਈ ਅਫਰੀਕਾ ਦਾ ਨਕਸ਼ਾ ਸਾਹਮਣੇ ਰੱਖ ਕੇ ਮੈਂ ਉਹਨਾਂ ਨੂੰ ਅਫਰੀਕਾ ਦੀਆਂ ਗੱਲਾਂ ਸੁਣਾਉਣ ਲੱਗਾ। ਮੈਂ ਵਿਕਟੋਰੀਆ, ਨਿਯਾਜ਼ਾ, ਟਾਂਗਾਨੀਕਾ, ਜਾਂਬੇਸੀ ਅਤੇ ਨਾਈਲ ਦੀ, ਅਫਰੀਕਾ ਦੇ ਸ਼ੇਰ ਅਤੇ ਹਾਥੀਆਂ ਦੀ, ਉਥੋਂ ਦੇ ਵਸਨੀਕਾਂ, ਮੱਸਾਈ ਅਤੇ ਕੋਬੀਰੋਡੋ ਦੀਆਂ ਗੱਲਾਂ ਦੱਸੀਆਂ। ਫਿਰ ਇਕ ਦਿਨ ਮੈਂ ਕਿਹਾ, 'ਇਹ ਸਾਡੇ ਆਸ ਪਾਸ ਜੋ ਕੋਲੀ, ਘੁਮਿਆਰ, ਅਹੀਰ, ਗਡਰੀਆ ਵਗੈਰਾ ਰਹਿੰਦੇ ਹਨ, ਇਨ੍ਹਾਂ ਨੂੰ ਤਾਂ ਜ਼ਰਾ ਦੇਖ ਆਓ। ਅਤੇ ਇਹ ਕਹਿ ਕੇ ਇਸ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਨਾਲ ਮੈਂ ਇਕ ਦੋ ਥਾਵਾਂ ਦੀ ਯਾਤਰਾ ਕੀਤੀ-ਆਪਣੇ ਪਿੰਡ, ਨਦੀ-ਕਿਨਾਰੇ ਅਤੇ ਪਹਾੜਾਂ ਦੀ ਅਤੇ ਇਸ ਤਰ੍ਹਾਂ ਉਨ੍ਹਾਂ ਵਿਚ ਭੂ-ਤਲ ਦੇ ਅਧਿਐਨ ਦੀ ਰੁਚੀ ਪੈਦਾ ਕੀਤੀ। ਇਸਦੇ ਬਾਅਦ ਮੈਂ ਉਨ੍ਹਾਂ ਦੇ ਲਈ ਭੂਗੋਲ-ਸੰਬੰਧੀ ਇਕ ਵਾਚਨਾਲਯ ਕਾਇਮ ਕਰਨ ਦਾ ਵਿਚਾਰ ਕੀਤਾ, ਪਰ ਯਾਤਰਾ-ਵਰਣਨ ਦੀਆਂ ਇਸ ਤਰ੍ਹਾਂ ਦੀਆਂ ਸੁੰਦਰ ਪੁਸਤਕਾਂ ਸਾਡੀ ਭਾਸ਼ਾ ਵਿਚ ਨਹੀਂ ਮਿਲੀਆਂ। ਜੋ ਮਿਲੀਆਂ, ਉਹੀ ਉਨ੍ਹਾਂ ਨੂੰ ਦੇ ਕੇ ਕਿਹਾ, 'ਪੁਸਤਕ ਪੜ੍ਹਦੇ ਜਾਓ ਅਤੇ ਨਕਸ਼ਾ ਦੇਖਦੇ ਜਾਓ। ਯਾਤਰੀ ਕਿਥੋਂ ਕਿਥੇ ਜਾਂਦਾ ਹੈ, ਇਹ ਦੇਖੋ ਅਤੇ ਉਨ੍ਹਾਂ ਦੇ ਨਾਲ ਘੁੰਮੋ।'

ਵਿਦਿਆਰਥੀ ਯਾਤਰਾ-ਸੰਬੰਧੀ ਕਿਤਾਬਾਂ ਪੜ੍ਹਨੀਆਂ ਪਸੰਦ ਕਰਦੇ ਹਨ। ਇਕ ਦੋ ਵਿਦਿਆਰਥੀਆਂ ਨੂੰ 'ਕਾਠੀਆਵਾੜ-ਸਰਵ-ਸੰਗ੍ਰਹਿ' ਵਿਚ ਬੜਾ ਆਨੰਦ ਆਇਆ। ਨਕਸ਼ੇ ਵਿਚੋਂ ਇਕ ਪਿੰਡ ਚੁਣ ਕੇ ਉਹ ਸਰਵ-ਸੰਗ੍ਰਹਿ ਵਿਚੋਂ ਉਨ੍ਹਾਂ ਨਾਲ ਸੰਬੰਧਿਤ ਗੱਲਾਂ ਪੜ੍ਹਨ ਲੱਗੇ। ਇਸ ਪ੍ਰਕਾਰ ਕਈ ਜਾਣੇ ਅਤੇ ਅਨਜਾਣੇ ਪਿੰਡਾਂ ਦੇ ਵਿਸ਼ੇ ਵਿਚ ਉਨ੍ਹਾਂ ਨੇ ਜਾਣਕਾਰੀ ਹਾਸਿਲ ਕਰ ਲਈ। ਸ੍ਰੀ ਰਵੀਸ਼ੰਕਰ ਰਾਵਲ ਦੇ ਚਿੱਤਰਾਂ ਨੇ ਉਨ੍ਹਾਂ ਨੂੰ ਅਹਿਮਦਾਬਾਦ ਦੀ ਸੁੰਦਰ ਜਾਣਕਾਰੀ ਕਰਾ ਦਿਤੀ। ਹਰ ਇਕ ਮਹੱਤਵਪੂਰਨ ਜਗ੍ਹਾ ਦੇ ਇਸ ਤਰ੍ਹਾਂ ਦੇ ਚਿੱਤਰ ਤਿਆਰ ਮਿਲ ਜਾਣ ਤਾਂ ਬਹੁਤ ਚੰਗਾ

ਹੋਵੇ ? ਇਕ ਦਿਨ ਸ੍ਰੀ ਰਵੀ ਸ਼ੰਕਰ ਜੀ ਆਏ। ਉਨ੍ਹਾਂ ਦੇ ਕੋਲ ਮਦਰਾਸ ਦੇ ਦ੍ਰਿਸ਼ਾਂ ਦੀ ਇਕ ਫਿਲਮ ਸੀ। ਮੈਂ ਲੜਕਿਆਂ ਨੂੰ ਉਹ ਫਿਲਮ ਦਿਖਾਈ। ਇਕ ਪਾਸੇ ਜਿਥੇ ਸਿਨੇਮਾ ਹਾਨੀਕਾਰਕ ਹੈ ਦੂਜੇ ਪਾਸੇ ਉਹ ਸਿਖਿਆ ਦੇ ਇਕ ਕੀਮਤੀ ਸਾਧਨ ਦੇ ਰੂਪ ਵਿਚ ਮਦਦ ਕਰਦਾ ਹੈ। ਦੂਰ ਦੇ ਨਜ਼ਾਰਿਆਂ ਨੂੰ ਹੂਬਹੂ ਦਿਖਾਉਣ ਨਾਲ ਵਿਦਿਆਰਥੀਆਂ ਦੀ ਭੂਗੋਲਿਕ ਦਿਲਚਸਪੀ ਵਧਦੀ ਜਾਂਦੀ ਹੈ। ਇਕ ਵਾਰ 'ਸੀਜ਼ਰਸ ਸਿਗਰਟ' ਦੀਆਂ ਕੁਝ ਡੱਬੀਆਂ ਮੇਰੇ ਹੱਥ ਆ ਗਈਆਂ। ਉਨ੍ਹਾਂ ਵਿਚ ਦੇਸ਼-ਵਿਦੇਸ਼ ਦੇ ਮਨੁੱਖਾਂ ਦੇ ਚਿੱਤਰ ਰਹਿੰਦੇ ਹਨ। ਉਹ ਚਿੱਤਰ ਵੀ ਮੈਂ ਵਿਦਿਆਰਥੀਆਂ ਨੂੰ ਦੇਖਣ ਲਈ ਦਿਤੇ। ਮੇਰਾ ਵਿਚਾਰ ਉਨ੍ਹਾਂ ਨੂੰ ਸਾਰੀ ਦੁਨੀਆ ਦਾ ਗਿਆਨ ਕਰਾ ਦੇਣਾ ਨਹੀਂ ਸੀ, ਮੇਰਾ ਫਰਜ਼ ਇਹ ਵੀ ਨਹੀਂ ਸੀ ਕਿ ਉਨ੍ਹਾਂ ਨੂੰ ਯਾਦ ਰਹੇ। ਮੈਂ ਤਾਂ ਕੇਵਲ ਉਨ੍ਹਾਂ ਦੇ ਮਨ ਵਿਚ ਵਸਾ ਦੇਣਾ ਚਾਹੁੰਦਾ ਸੀ ਕਿ ਦੁਨੀਆ ਬਹੁਤ ਹੀ ਵਿਸ਼ਾਲ ਹੈ। ਉਸ ਵਿਚ ਬਹੁਤ ਸਾਰੀਆਂ ਗੱਲਾਂ ਦੇਖਣ ਅਤੇ ਜਾਣਨ ਯੋਗ ਹਨ। ਉਹਨਾਂ ਨੂੰ ਦੇਖਣ ਦੇ ਕਿਹੜੇ ਸਾਧਨ ਹਨ। ਬਸ, ਮੇਰੇ ਲਈ ਇਤਨਾ ਹੀ ਕਾਫੀ ਸੀ।

ਮੈਂ ਇਕ ਦੂਸਰਾ ਖੇਲ ਵੀ ਕੱਢਿਆ ਸੀ। ਉਸਦਾ ਨਾਂ ਸੀ 'ਚਲੋ, ਅਸੀਂ ਯਾਤਰਾ ਤੇ ਚਲੀਏ।' ਵਿਦਿਆਰਥੀ ਭਾਵਨਗਰ ਤੋਂ ਅਹਿਮਦਾਬਾਦ, ਦਵਾਰਕਾ, ਬੰਬਈ, ਹਿਮਾਚਲ, ਵਲਾਇਤ ਵਗੈਰਾ ਨੂੰ ਜਾਂਦੇ। ਫਿਰ ਕਿਸ ਤਰ੍ਹਾਂ ਜਾਣਾ ਹੈ, ਕਿਹੜੀਆਂ ਕਿਹੜੀਆਂ ਗੱਡੀਆਂ ਵਿਚ ਬੈਠਣਾ ਹੈ, ਕਿਥੇ ਗੱਡੀਆਂ ਬਦਲਣੀਆਂ ਹਨ, ਕਿਹੜੀਆਂ ਕਿਹੜੀਆਂ ਥਾਵਾਂ ਦੇਖਣ ਵਾਲੀਆਂ ਹਨ, ਉਥੇ ਕੀ ਕੀ ਦੇਖਣ ਯੋਗ ਹੈ, ਕਿੰਨੇ ਦਿਨਾਂ ਵਿਚ ਯਾਤਰਾ ਪੂਰੀ ਹੋਵੇਗੀ, ਕਿਸ ਕਿਸ ਨੂੰ ਮਿਲਣਾ ਹੋਏਗਾ, ਕੀ ਕੀ ਖਰੀਦਣਾ ਹੋਵੇਗਾ, ਆਦਿ ਗੱਲਾਂ ਦਾ ਵਿਚਾਰ ਕਰਦੇ। ਸੱਚਮੁਚ ਦੇ ਖਰਚ ਦਾ ਅੰਦਾਜ਼ਾ ਲਗਾਉਂਦੇ ਅਤੇ ਸ਼ਹਿਰਾਂ ਦੀ 'ਗਾਈਡ' ਦੇਖ ਕੇ ਯਾਤਰਾ ਵਿਚ ਦੇਖੀਆਂ ਹੋਈਆਂ ਥਾਵਾਂ ਦੇ ਨਾਂ ਨੋਟ ਕਰਦੇ ਅਤੇ ਭੂਗੋਲ ਵਿਚੋਂ ਪ੍ਰਸਿੱਧ ਚੀਜ਼ਾਂ ਪੜ੍ਹ ਪੜ੍ਹ ਕੇ ਕਿਹੜੀਆਂ ਖਰੀਦਣੀਆਂ ਹਨ, ਨੂੰ ਨਿਸਚਿਤ ਕਰਦੇ। ਜਿਵੇਂ ਸਚਮੁਚ ਹੀ ਯਾਤਰਾ ਨੂੰ ਨਿਕਲੇ ਹੋਵੇ, ਇਸ ਤਰ੍ਹਾਂ ਉਹ ਸਾਰੀਆਂ ਗੱਲਾਂ ਦਾ ਅਧਿਐਨ ਕਰਦੇ। ਇਹ ਅਧਿਐਨ ਮੈਂ ਭੂਗੋਲ ਸਮਝਣ ਦੀ ਰੀਤੀ ਦੇ ਇਕ ਨਮੂਨੇ ਦੇ ਤੌਰ ਤੇ ਕਰਦਾ ਸੀ। ਬਾਕੀ ਦਾ ਕੰਮ ਵਿਦਿਆਰਥੀਆਂ ਉਤੇ ਛੱਡ ਦਿੰਦਾ ਸੀ। ਕਦੇ ਉਹ ਨਕਸ਼ੇ ਵਿਚੋਂ ਇਸ ਗੱਲ ਦੀ ਟੋਹ ਲਗਾਉਂਦੇ ਕਿ ਤੀਲਾਂ ਦੀ ਡੱਬੀ ਕਿਥੋਂ ਆਈ ਹੈ ? ਕਦੇ ਇਥੋਂ ਦੀ ਰੂੰ ਵਲਾਇਤ ਜਾਂਦੀ ਹੈ ਤਾਂ ਕਿਸ ਕਿਸ ਰਸਤੇ ਜਾਂਦੀ ਹੈ। ਇਹ ਜਾਣਨ ਦੇ ਲਈ ਉਹ ਕਲਪਨਾ ਵਿਚ ਰੂੰ ਦੀ ਗੱਠ ਉਤੇ ਬੈਠ ਕੇ ਰਵਾਨਾ ਹੁੰਦੇ। ਕਦੇ ਬਾਜ਼ਾਰ ਵਿਚ ਘੁੰਮਣ ਜਾਂਦੇ, ਅਤੇ ਇਕ ਦੁਕਾਨ ਵਿਚ ਕਿਹੜੇ ਕਿਹੜੇ ਦੇਸ਼ ਅਤੇ ਸ਼ਹਿਰ ਇਕੱਠੇ ਹੋਏ ਹਨ, ਇਸ ਦਾ ਪਤਾ ਲਗਾਉਂਦੇ। ਕਦੇ ਨਦੀਆਂ ਦੇ ਨਾਵਾਂ ਦਾ, ਤੇ ਕਦੀ ਪਹਾੜਾਂ ਦੇ ਨਾਵਾਂ ਦਾ, ਕਦੇ ਦੇਸ਼ਾਂ ਦੇ ਨਾਵਾਂ ਦਾ ਤੇ ਕਦੀ ਸ਼ਹਿਰਾਂ ਦੇ ਨਾਵਾਂ ਦਾ — ਇਸ ਪ੍ਰਕਾਰ ਭੂਗੋਲਿਕ ਵਸਤੂਆਂ ਅਤੇ ਭੂਗੋਲਿਕ ਨਾਵਾਂ ਦੀ ਅੰਤਾਕਸ਼ਰੀ ਦਾ ਖੇਲ ਖੇਲਦੇ। ਵਿਦਿਆਰਥੀ ਜਿਸ ਤਰ੍ਹਾਂ ਚਿੱਤਰਕਲਾ ਵਿਚ ਪਿਆਰ

ਨਾਲ ਦਰੱਖ਼ਤ ਦਾ ਚਿੱਤਰ ਬਣਾਉਂਦੇ, ਉਸੇ ਤਰ੍ਹਾਂ ਦੇਸ਼-ਵਿਦੇਸ਼ ਦੇ ਨਕਸ਼ੇ ਬਣਾਉਣ ਵਿਚ ਵੀ ਉਹਨਾਂ ਨੂੰ ਆਨੰਦ ਆਉਂਦਾ। ਉਹ ਆਪਣੇ ਬਣਾਏ ਹੋਏ ਨਕਸ਼ਿਆਂ ਵਿਚ ਆਪਣੇ ਦੇਖੇ ਹੋਏ, ਪੜ੍ਹੇ ਹੋਏ ਜਾਂ ਸੁਣੇ ਹੋਏ ਪਿੰਡਾਂ, ਨਦੀਆਂ ਅਤੇ ਪਹਾੜਾਂ ਨੂੰ ਦਿਖਾਉਂਦੇ, ਅਤੇ ਜ਼ਿਆਦਾ ਜਗ੍ਹਾ ਦਿਖਾਉਣ ਲਈ ਭੂਗੋਲ ਪੜ੍ਹ ਕੇ ਜਾਣਦੇ ਕਿ ਨਵੇਂ ਪਿੰਡ ਕਿਥੇ ਹਨ, ਕਿਹੜੀ ਜਗ੍ਹਾ ਹਨ। ਇਸ ਤਰ੍ਹਾਂ ਸਾਡੀ ਜਮਾਤ ਵਿਚ ਭੂਗੋਲ ਦੀ ਪੜ੍ਹਾਈ ਚਲਦੀ ਸੀ।

ਮੇਰੇ ਅਧਿਆਪਕ ਭਾਈਆਂ ਨੇ ਮੈਨੂੰ ਇਕ ਦਿਨ ਕਿਹਾ – 'ਭਈ, ਇਹ ਕੰਮ ਤਾਂ ਬਸ, ਤੁਸੀਂ ਹੀ ਕਰ ਸਕਦੇ ਹੋ। ਐਨੀਆਂ ਸਾਰੀਆਂ ਗੱਲਾਂ ਸਾਨੂੰ ਤਾਂ ਜਾਣਨ ਨੂੰ ਵੀ ਨਹੀਂ ਮਿਲਦੀਆਂ। ਸਾਨੂੰ ਇਸ ਤਰ੍ਹਾਂ ਭੂਗੋਲ ਦੀ ਚਰਚਾ ਕਰਨੀ ਵੀ ਨਹੀਂ ਆਉਂਦੀ।'

ਮੈਂ ਕਿਹਾ – 'ਸਭ ਕੁਝ ਆ ਸਕਦਾ ਹੈ। ਸਾਨੂੰ ਥੋੜ੍ਹਾ ਬਹੁਤ ਯਤਨ ਜ਼ਰੂਰ ਕਰਨਾ ਪਵੇਗਾ ਅਤੇ ਸਾਡੇ ਵਿਚ ਉਤਸ਼ਾਹ ਵੀ ਹੋਣਾ ਚਾਹੀਦਾ ਹੈ।'

## 5

ਸਾਲਾਨਾ ਇਮਤਿਹਾਨਾਂ ਦਾ ਸਮਾਂ ਨੇੜੇ ਆ ਰਿਹਾ ਸੀ। ਮੈਂ ਆਪਣੇ ਕੰਮ ਦਾ ਹਿਸਾਬ ਲਾਉਣ ਬੈਠਾ। ਬੈਠੇ-ਬੈਠੇ ਮੈਂ ਗਣਿਤ ਬਾਰੇ ਵਿਚਾਰ ਕਰਨ ਲਗਾ। ਇਹ ਨਹੀਂ ਕਿ ਅੱਜ ਦੇ ਦਿਨ ਤੱਕ ਮੈਂ ਗਣਿਤ ਨੂੰ ਹੱਥ ਨਾ ਲਾਇਆ ਹੋਵੇ, ਪਰ ਇਸ ਦੀ ਚਰਚਾ ਕਰਨ ਦੀ ਇੱਛਾ ਅੱਜ ਹੀ ਹੋਈ। ਗਣਿਤ ਦੀ ਪ੍ਰੀਖਿਆ ਲੈਣ ਦੀ ਦ੍ਰਿਸ਼ਟੀ ਨਾਲ ਜਦ ਮੈਂ ਆਪਣੀ ਜਮਾਤ ਦੇ ਲੜਕਿਆਂ ਨੂੰ ਉਦਾਹਰਣ-ਮਾਲਾ ਦੇ ਕੁਝ ਸਵਾਲ ਹੱਲ ਕਰਨ ਨੂੰ ਦਿਤੇ, ਤਾਂ ਸਭ ਨੇ ਸਵਾਲ ਹੱਲ ਕਰ ਦਿੱਤੇ। ਪਹਿਲੇ ਤਾਂ ਮੈਂ ਸੋਚਿਆ ਕਿ ਇਹ ਸਾਰੇ ਇਸ ਵਿਚ ਪੱਕੇ ਹਨ, ਅਤੇ ਇਹ ਅੱਛਾ ਹੀ ਰਿਹਾ ਕਿ ਜਿਸ ਵਿਸ਼ੇ ਵਿਚ ਮੈਂ ਕੋਈ ਵਿਸ਼ੇਸ਼ ਨਵਾਂ ਕੰਮ ਕਰਕੇ ਦਿਖਾ ਨਹੀਂ ਸਕਦਾ ਸੀ, ਵਿਦਿਆਰਥੀਆਂ ਦਾ ਇਹ ਵਿਸ਼ਾ ਠੀਕ ਸੀ। ਪਰ ਜਦੋਂ ਮੈਂ ਹੌਲੀ ਜਿਹੀ ਗਣਿਤ ਦੇ ਪ੍ਰਸ਼ਨਾਂ ਦੇ ਮੂਲ ਵਿਚ ਸਥਿਤ ਤਰਕ ਦੀ ਗੱਲ ਛੇੜੀ, ਰੀਤੀ ਦਾ ਕਾਰਣ ਪੁੱਛਿਆ ਤਾਂ ਮੈਨੂੰ ਅੰਧਕਾਰ ਦੇ ਦਰਸ਼ਨ ਹੋਏ। ਮੈਂ ਦੇਖਿਆ ਕਿ ਵਿਦਿਆਰਥੀਆਂ ਨੂੰ ਜੋੜ, ਗੁਣਾਂ, ਘਟਾਓ ਆਦਿ ਦਾ ਗਿਆਨ ਹੈ, ਪਰ ਇਹ ਗਿਆਨ ਨਕਲੀ ਅਤੇ ਯੰਤਰਵਤ ਹੈ। ਮੈਂ ਸੋਚਣ ਲੱਗਿਆ, ਇਸ ਦਾ ਕੀ ਉਪਾਅ ਹੋ ਸਕਦਾ ਹੈ ? ਮੈਂ ਦੁਬਿਧਾ ਵਿਚ ਫਸ ਗਿਆ। ਇਕ ਤਾਂ ਗਣਿਤ ਦਾ ਵਿਸ਼ਾ ਮੈਨੂੰ ਐਨਾ ਪਿਆਰਾ ਨਹੀਂ ਸੀ। ਦੂਜਾ, ਉਸ ਦੀ ਪੜ੍ਹਾਈ ਦੇ ਦੋਸ਼ਾਂ ਨੂੰ ਮੈਂ ਸਮਝਦਾ ਸੀ, ਪਰ ਉਨ੍ਹਾਂ ਨੂੰ ਦੂਰ ਕਿਸ ਤਰ੍ਹਾਂ ਕੀਤਾ ਜਾਵੇ, ਇਸ ਦੀ ਖੋਜ ਮੈਂ ਨਹੀਂ ਸੀ ਕੀਤੀ। ਇਸ ਸਮੇਂ ਮੇਰੇ ਲਈ ਇਹ ਪ੍ਰਸ਼ਨ ਮੁਸ਼ਕਿਲ ਜਿਹਾ ਹੋ ਗਿਆ ਕਿ ਮੈਂ ਕੀ ਕਰਾਂ ? ਉਪ-ਨਿਰਦੇਸ਼ਕ ਦੇ ਕੋਲ ਗਿਆ ਅਤੇ ਉਨ੍ਹਾਂ ਨੂੰ ਮੈਂ ਸਾਫ਼ ਸਾਫ਼ ਕਿਹਾ – 'ਸਾਹਿਬ, ਗਣਿਤ ਦੇ ਸੰਬੰਧ ਵਿਚ ਮੈਂ ਕੋਈ ਨਵੀਂ ਗੱਲ ਕਰਕੇ ਦਿਖਾ ਨਹੀਂ ਸਕਾਂਗਾ। ਹਾਂ,

ਲੜਕਿਆਂ ਨੂੰ ਭਲੀ-ਭਾਂਤ ਸਮਝਾ ਕੇ ਪੜ੍ਹਾ ਦੇਵਾਂਗਾ ਅਤੇ ਪਾਠਕਰਮ ਪੂਰਾ ਕਰਾ ਦੇਵਾਂਗਾ।'

ਨਿਰਦੇਸ਼ਕ ਸਾਹਿਬ ਬੋਲੇ - 'ਇਸ ਤਰ੍ਹਾਂ ਕਿਉਂ ? ਕੀ ਗਣਿਤ ਦੀ ਪੜ੍ਹਾਈ ਵਿਚ ਸੁਧਾਰ ਦੀ ਗੁੰਜਾਇਸ਼ ਨਹੀਂ ਹੈ ?'

ਮੈਂ ਕਿਹਾ - 'ਜੀ, ਹੈ ਤਾਂ। ਪਰ ਇਹ ਸੁਧਾਰ ਜਾਂ ਪਰਿਵਰਤਨ ਮੂਲ ਵਿਚ ਹੀ ਹੋਣਾ ਚਾਹੀਦਾ ਹੈ। ਬਾਲਕ ਨੂੰ ਗਿਣਤੀ ਸਿਖਾਉਣ ਦੇ ਸਮੇਂ ਤੋਂ ਹੀ ਉਚਿਤ ਪੱਧਤੀ ਦੱਸ ਦੇਣੀ ਚਾਹੀਦੀ ਹੈ। ਗਣਿਤ ਦਾ ਵਿਸ਼ਾ ਹੀ ਇਹੋ ਜਿਹਾ ਹੈ ਕਿ ਇਕ ਵਾਰ ਜੇ ਦਿਮਾਗ ਵਿਚ ਨਾ ਬੈਠਿਆ ਤਾਂ ਸਦਾ ਲਈ ਕਮਜ਼ੋਰ ਹੀ ਰਹਿ ਜਾਂਦਾ ਹੈ।'

ਨਿਰਦੇਸ਼ਕ ਸਾਹਿਬ ਨੇ ਕਿਹਾ - 'ਪਰ ਤੁਸੀਂ ਉਨ੍ਹਾਂ ਨੂੰ ਸ਼ੁਰੂ ਤੋਂ ਹੀ ਗਣਿਤ ਕਿਉਂ ਨਹੀਂ ਸਿਖਾਉਂਦੇ ?'

ਮੈਂ ਕਿਹਾ - 'ਇਸ ਦੇ ਲਈ ਸਮਾਂ ਕਿਥੇ ਹੈ ? ਅਤੇ ਸਮਾਂ ਹੋਵੇ ਵੀ ਤਾਂ ਵੀ ਇਨ੍ਹਾਂ ਵਿਦਿਆਰਥੀਆਂ ਨੂੰ, ਜਿੰਨ੍ਹਾਂ ਨੂੰ ਯੰਤਰਵਤ ਕੰਮ ਕਰਨ ਦੀ ਆਦਤ ਪੈ ਗਈ ਹੈ, ਜੋ ਗਣਿਤ ਵਿਚ ਕਾਰਣ ਪੁੱਛਦੇ ਹੀ ਨਹੀਂ, ਗਿਣਦੇ ਹੀ ਚਲੇ ਜਾਂਦੇ ਹਨ, ਠੀਕ ਰਸਤੇ ਉਤੇ ਲਿਆਉਣਾ ਮੁਸ਼ਕਿਲ ਹੈ - ਬਹੁਤ ਹੀ ਮੁਸ਼ਕਿਲ।'

ਨਿਰਦੇਸ਼ਕ ਨੇ ਕਿਹਾ - 'ਤਾਂ ਫਿਰ ਇਨ੍ਹਾਂ ਲੜਕਿਆਂ ਦਾ ਗਣਿਤ - - - ?'

ਮੈਂ ਕਿਹਾ - 'ਉਂਜ ਤਾਂ ਮੈਂ ਬਹੁਤ ਚੰਗੀ ਤਰ੍ਹਾਂ ਸਿਖਾ ਦੇਵਾਂਗਾ। ਪਰ ਮੇਰੇ ਕਹਿਣ ਦਾ ਉਦੇਸ਼ ਇਹ ਹੈ ਕਿ ਇਸ ਵਿਸ਼ੇ ਵਿਚ ਜਿਹੜੇ ਕੁਛ ਪ੍ਰਯੋਗ ਕੀਤੇ ਜਾ ਸਕਦੇ ਹਨ ਉਨ੍ਹਾਂ ਨੂੰ ਮੈਂ ਕਰ ਨਹੀਂ ਸਕਾਂਗਾ।'

ਨਿਰਦੇਸ਼ਕ ਸਾਹਿਬ ਨੇ ਪੁੱਛਿਆ - 'ਮੰਨ ਲਵੋ ਕਿ ਤੁਹਾਨੂੰ ਪਹਿਲੀ ਜਮਾਤ ਦਿਤੀ ਜਾਵੇ ਤਾਂ ਤੁਸੀਂ ਉਨ੍ਹਾਂ 'ਤੇ ਗਣਿਤ ਦੇ ਆਪਣੇ ਪ੍ਰਯੋਗ ਕਰੋਗੇ ਜਾਂ ਨਹੀਂ ?'

ਮੈਂ ਕਿਹਾ - 'ਉਮੀਦ ਤਾਂ ਕਰਦਾ ਹਾਂ ਕਿ ਗਣਿਤ ਦੇ ਪ੍ਰਯੋਗ ਵਿਚ ਇਕ-ਦੋ ਦੀ ਗਿਣਤੀ ਤੋਂ ਹੀ ਸ਼ੁਰੂ ਕਰਾਂ। ਤਾਂ ਹੀ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਦੇਖੋ, ਇਹ ਢੰਗ ਅੱਛਾ ਹੈ। ਮੈਂ ਜਾਣਦਾ ਹਾਂ ਕਿ ਮੇਰੇ ਅਧਿਆਪਕ ਭਰਾਵਾਂ ਨੂੰ ਗਣਿਤ ਦੇ ਸੰਬੰਧ ਵਿਚ ਕਿਸੇ ਨਾ ਕਿਸੇ ਪੱਧਤੀ 'ਤੇ ਚਲਣ ਦਾ ਸ਼ੌਕ ਹੈ। ਜੇਕਰ ਅਗਲੇ ਸਾਲ ਮੈਨੂੰ ਪ੍ਰਯੋਗ ਕਰਨ ਦਾ ਮੌਕਾ ਮਿਲਿਆ, ਤਾਂ ਮੈਂ ਅਤੇ ਚੰਦਰ ਸ਼ੰਕਰ ਇਸ ਵਿਸ਼ੇ ਵਿਚ ਜ਼ਰੂਰ ਪ੍ਰਯੋਗ ਕਰਾਂਗੇ। ਮੈਂ ਸਮਝਦਾ ਹਾਂ ਕਿ ਮਾਂਟੇਸਰੀ ਗਣਿਤ-ਪੱਧਤੀ ਅੱਛੀ ਹੈ। ਉਹ ਸੁਭਾਵਿਕ ਹੈ, ਮੈਂ ਉਸ ਦਾ ਵਾਚਨ ਅਤੇ ਮਨਨ ਕੀਤਾ ਹੈ, ਪਰ ਅਨੁਭਵ ਅਜੇ ਤੱਕ ਨਹੀਂ ਕਰ ਸਕਿਆ ਹਾਂ।'

ਉਹਨਾਂ ਨੇ ਪੁੱਛਿਆ - 'ਕੀ ਅਗਲੇ ਸਾਲ ਤੁਸੀਂ ਇਥੇ ਡਿਪਟੀ ਦਾ, ਅਧਿਆਪਕ-ਮੰਦਰ ਦੇ ਅਧਿਆਪਕ ਦਾ ਅਤੇ ਗਣਿਤ ਦੇ ਪ੍ਰਯੋਗਕਰਤਾ ਦਾ ਸਥਾਨ ਗ੍ਰਹਿਣ ਕਰੋਗੇ ?'

ਮੈਂ ਜਵਾਬ ਵਿਚ ਕਿਹਾ - 'ਜੀ, ਫਿਰ ਜਿਵੇਂ ਭਗਵਾਨ ਦੀ ਇੱਛਾ

ਹੋਵੇ। ਪਰ ਇਸ ਵਾਰੀ ਮੈਂ ਤੁਹਾਨੂੰ ਇਹ ਕਹਿ ਦਿੰਦਾ ਹਾਂ ਕਿ ਗਣਿਤ ਦੇ ਵਿਸ਼ੇ ਵਿਚ ਕੋਈ ਨਵੀਂ ਖਾਸ ਗੱਲ ਨਹੀਂ ਦਿਖਾ ਸਕਾਂਗਾ।

## 6

ਸਾਲਾਨਾ ਇਮਤਿਹਾਨ ਨੇੜੇ ਆ ਗਏ। ਮੈਂ ਆਪਣੇ ਢੰਗ ਨਾਲ ਵਿਦਿਆਰਥੀਆਂ ਨੂੰ ਪ੍ਰੀਖਿਆ ਦੀ ਤਿਆਰੀ ਕਰਾਉਣ ਲਗਿਆ। ਵਿਦਿਆਰਥੀ ਬੜੇ ਹੌਸਲੇ ਨਾਲ ਤਿਆਰ ਹੋ ਰਹੇ ਸਨ। ਮੈਨੂੰ ਵਿਸ਼ਵਾਸ ਸੀ ਕਿ ਮੇਰੇ ਵਿਦਿਆਰਥੀ ਪ੍ਰੀਖਿਆ ਵਿਚ ਜ਼ਰੂਰ ਸਫ਼ਲ ਹੋਣਗੇ।

ਪ੍ਰੀਖਿਆ ਦਾ ਦਿਨ ਆਇਆ। ਅਧਿਕਾਰੀ ਨੇ ਸਭ ਜਮਾਤਾਂ ਦੀ ਪ੍ਰੀਖਿਆ ਲੈ ਲਈ ਸੀ। ਅੱਜ ਮੇਰੀ ਜਮਾਤ ਦੀ ਵਾਰੀ ਸੀ। ਸਾਡੀ ਸ਼ਰਤ ਦੇ ਅਨੁਸਾਰ ਖ਼ੁਦ ਉਨ੍ਹਾਂ ਨੇ ਪ੍ਰੀਖਿਆ ਲੈਣੀ ਸੀ। ਉਨਾਂ ਨੇ ਹੱਸ ਕੇ ਕਿਹਾ – 'ਲਕਸ਼ਮੀ ਸ਼ੰਕਰ ਜੀ, ਮੈਂ ਤੁਹਾਡੀ ਜਮਾਤ ਦਾ ਇਮਤਿਹਾਨ ਨਹੀਂ ਲਵਾਂਗਾ। ਤੁਹਾਡੀ ਜਮਾਤ ਦੇ ਸਭ ਵਿਦਿਆਰਥੀਆਂ ਨੂੰ ਅਗਲੀ ਜਮਾਤ ਲਈ ਪਾਸ ਕਰਦਾ ਹਾਂ।'

ਮੈਂ ਕਿਹਾ – 'ਜੀ ਨਹੀਂ, ਇਹ ਨਹੀਂ ਹੋ ਸਕਦਾ। ਇਸ ਤਰ੍ਹਾਂ ਕਰਨ ਨਾਲ ਮੇਰੇ ਕੁਝ ਵਿਦਿਆਰਥੀਆਂ ਨਾਲ ਨਿਆਂ ਨਹੀਂ ਹੋਵੇਗਾ।'

ਨਿਰਦੇਸ਼ਕ ਸਾਹਿਬ ਨੇ ਪੁੱਛਿਆ – 'ਭਾਵ, ਉਨ੍ਹਾਂ ਦੇ ਨਾਲ ਇਨਸਾਫ਼ ਨਹੀਂ ਹੋਵੇਗਾ?'

ਮੈਂ ਕਿਹਾ – 'ਜੀ ਹਾਂ, ਜੋ ਅਗਲੀ ਜਮਾਤ ਵਿਚ ਚੜ੍ਹਣ ਲਾਇਕ ਨਹੀਂ ਹਨ, ਉਨ੍ਹਾਂ ਨੂੰ ਮੈਂ ਪਾਸ ਨਹੀਂ ਕਰ ਸਕਦਾ।

ਨਿਰਦੇਸ਼ਕ ਬੋਲੇ – 'ਪਰ ਮੈਨੂੰ ਦਿਸਦਾ ਹੈ ਕਿ ਤੁਸੀਂ ਸਾਰੇ ਲੜਕਿਆਂ ਨੂੰ ਚੰਗੀ ਤਰ੍ਹਾਂ ਪੜ੍ਹਾਇਆ ਹੈ ਅਤੇ ਤੁਹਾਡੀ ਪੜ੍ਹਾਈ ਮੈਨੂੰ ਮੰਨਜ਼ੂਰ ਹੈ।'

ਮੈਂ ਕਿਹਾ – 'ਜੀ, ਤੁਸੀਂ ਠੀਕ ਕਹਿੰਦੇ ਹੋ। ਪਰ ਮੇਰੀ ਇਸ ਪੱਧਤੀ ਦਾ ਅਸਰ ਸਭ ਉਤੇ ਇਕੋ ਜਿਹਾ ਨਹੀਂ ਹੁੰਦਾ। ਕਿਸੇ-ਕਿਸੇ ਵਿਦਿਆਰਥੀ ਤੇ ਤਾਂ ਇਸ ਦਾ ਬਿਲਕੁਲ ਅਸਰ ਨਹੀਂ ਹੋਇਆ। ਉਹ ਕੋਰੇ ਅਤੇ ਅਛੂਤੇ ਹੀ ਰਹਿ ਗਏ ਹਨ।'

ਨਿਰਦੇਸ਼ਕ ਸਾਹਿਬ ਨੇ ਕਿਹਾ – 'ਜੀ, ਉਨ੍ਹਾਂ ਲਈ ਤੁਸੀਂ ਕੀ ਸੋਚਿਆ ਹੈ ?'

ਮੈਂ ਕਿਹਾ – 'ਜੀ, ਉਨ੍ਹਾਂ ਵਿਚੋਂ ਕਿਸੇ-ਕਿਸੇ ਨੂੰ ਤਾਂ ਸਕੂਲ ਹੀ ਛੱਡ ਦੇਣਾ ਚਾਹੀਦਾ ਹੈ। ਰਾਘਵ ਨਾਈ ਦੇ ਲੜਕੇ ਨੂੰ ਇਤਿਹਾਸ, ਭੂਗੋਲ ਜਾਂ ਗਣਿਤ ਵਿਚ ਦਿਲਚਸਪੀ ਨਹੀਂ ਹੈ। ਉਹ ਇਸ ਸਕੂਲ ਦੇ ਵਾਤਾਵਰਣ ਵਿਚ ਰਮ ਨਹੀਂ ਸਕਿਆ। ਪਰ ਉਹ ਇਤਨਾ ਚਲਦਾ-ਪੁਰਜਾ ਹੈ ਕਿ ਸੌ ਨਾਈਆਂ ਦਾ ਸੇਠ ਬਣ ਕੇ ਹਜਾਮਤ ਦੀ ਇਕ ਵੱਡੀ ਦੁਕਾਨ ਖੋਲ੍ਹ ਸਕਦਾ ਹੈ। ਉਸ ਨੂੰ ਹਜਾਮਤ ਵਿਚ ਕੁਸ਼ਲਤਾ ਪ੍ਰਾਪਤ ਕਰਨ ਅਤੇ 'ਸੈਲੂਨਾਂ' ਦੀ ਵਿਵਸਥਾ ਸਿਖਣ ਦੇ ਲਈ ਬੰਬਈ ਭੇਜਣਾ ਚਾਹੀਦਾ ਹੈ।'

ਨਿਰਦੇਸ਼ਕ ਸਾਹਿਬ ਨੇ ਕਿਹਾ – 'ਚੰਗਾ, ਹੋਰ ਕੌਣ–ਕੌਣ ਹੈ, ਜੋ ਸਕੂਲ ਦੇ ਲਈ ਅਯੋਗ ਹੈ ?'

ਮੈਂ ਕਿਹਾ – 'ਜੀ, ਉਹ ਸਕੂਲ ਲਈ ਅਯੋਗ ਨਹੀਂ ਹੈ, ਬਲਕਿ ਸਕੂਲ ਉਸ ਦੇ ਲਈ ਅਯੋਗ ਹੈ। ਜਿਸ ਕੰਮ ਦੇ ਉਹ ਲਾਇਕ ਹੈ, ਸਕੂਲ ਉਸ ਨੂੰ ਉਹ ਕੰਮ ਸਿਖਾਉਂਦਾ ਨਹੀਂ ਹੈ।'

ਨਿਰਦੇਸ਼ਕ ਸਾਹਿਬ ਨੇ ਕਿਹਾ – 'ਚੰਗਾ, ਇਸ ਤਰ੍ਹਾਂ ਹੀ ਸਹੀ। ਪਰ ਅਜਿਹੇ ਕੌਣ ਕੌਣ ਹਨ ?'

ਮੈਂ ਕਿਹਾ – 'ਜੀਵਨ ਸੇਠ ਦਾ 'ਨੇਮੀ', ਪੁਲਿਸ ਵਿਭਾਗ ਦੇ ਲਾਇਕ ਹੈ। ਉਸ ਨੂੰ ਅਖਾੜੇ ਵਿਚ ਭਰਤੀ ਕਰ ਦਿਓ। ਸੇਠ ਜੀ ਉਸ ਦੇ ਲਈ ਯਾਤਰਾ ਦਾ ਥੋੜ੍ਹਾ ਬਹੁਤ ਪ੍ਰਬੰਧ ਕਰ ਦੇਣ ਅਤੇ ਉਹ ਕਿਸੇ ਚੰਗੇ ਫ਼ੌਜਦਾਰ ਦੇ ਕੋਲ ਰਹਿ ਕੇ ਥੋੜ੍ਹਾ ਕਾਨੂੰਨ ਪੜ੍ਹ ਲਵੇ। ਪੰਜ ਸਾਲ ਵਿਚ ਫੱਕੜ ਜਮਾਂਦਾਰ ਬਣ ਜਾਏਗਾ। ਹੁਣ ਤੋਂ ਹੀ ਉਹ ਅੱਧੇ ਸਕੂਲ ਉਤੇ ਤਾਂ ਜਮਾਂਦਾਰੀ ਕਰ ਹੀ ਰਿਹਾ ਹੈ।'

ਉਨ੍ਹਾਂ ਨੇ ਪੁੱਛਿਆ – 'ਚੰਗਾ, ਹੋਰ ਕੌਣ–ਕੌਣ ਕਮਜ਼ੋਰ ਹਨ ?'

ਮੈਂ ਕਿਹਾ – 'ਜੀ, ਇਸ ਤਰ੍ਹਾਂ ਦੇ ਤਿੰਨ ਵਿਦਿਆਰਥੀ ਹੋਰ ਕਮਜ਼ੋਰ ਹਨ। ਉਨ੍ਹਾਂ ਨੂੰ ਮੈਂ ਇਨ੍ਹਾਂ ਛੁੱਟੀਆਂ ਵਿਚ ਆਪਣੇ ਕੋਲ ਰੱਖਾਂਗਾ ਅਤੇ ਅਗਲੇ ਦਰਜ਼ੇ ਦੇ ਲਈ ਤਿਆਰ ਕਰਾਂਗਾ। ਸਾਹਿਬ, ਸਾਡੀ ਵਰਤਮਾਨ ਸਕੂਲਾਂ ਦੀ ਰੀਤੀ –ਨੀਤੀ ਅਤੇ ਪਾਠ–ਕਰਮ ਦੀ ਕਠੋਰਤਾ ਦਾ ਕੋਈ ਉਪਾਅ ਤੁਸੀਂ ਨਹੀਂ ਕਰੋਗੇ ?'

ਨਿਰਦੇਸ਼ਕ ਨੇ ਕਿਹਾ – 'ਅਜੇ ਇਸ ਵਿਸ਼ੇ ਨੂੰ ਰਹਿਣ ਦਿਉ। ਮੈਂ ਕਈ ਵਾਰ ਤੁਹਾਨੂੰ ਕਿਹਾ ਹੈ ਕਿ ਇਸ ਸੰਬੰਧ ਵਿਚ ਮੇਰੇ ਹੱਥ–ਪੈਰ ਜਕੜੇ ਹੋਏ ਹਨ। ਚੰਗਾ, ਤਾਂ ਤੁਹਾਡੀ ਜਮਾਤ ਦੀ ਪ੍ਰੀਖਿਆ ਖਤਮ ਮੰਨੀ ਜਾਏ ?'

ਮੈਂ ਕਿਹਾ – 'ਜੀ ਨਹੀਂ।'

ਨਿਕਦੇਸ਼ਕ ਸਾਹਿਬ ਨੇ ਵਿਅੰਗ ਨਾਲ ਕਿਹਾ – ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਛਿਮਾਹੀ ਪ੍ਰੀਖਿਆ ਦੀ ਤਰ੍ਹਾਂ ਅੱਜ ਵੀ ਤੁਸੀਂ ਕੋਈ ਵਿਸ਼ੇਸ਼ ਪ੍ਰਬੰਧ ਕੀਤਾ ਹੈ। ਹੁਣ ਤੁਹਾਡੀਆਂ ਸਾਰੀਆਂ ਤਰਕੀਬਾਂ ਜਾਣ ਲਈਆਂ ਗਈਆਂ ਹਨ।'

## 7

ਅੱਜ ਸਾਡੇ ਸਕੂਲ ਦਾ ਸੰਮੇਲਨ ਸੀ। ਇਮਤਿਹਾਨਾਂ ਦੇ ਬਾਅਦ ਹਰ ਸਾਲ ਇਸ ਤਰ੍ਹਾਂ ਦਾ ਸੰਮੇਲਨ ਹੁੰਦਾ ਹੈ। ਜੋ ਵਿਦਿਆਰਥੀ ਚੰਗੇ ਨੰਬਰਾਂ ਵਿਚ ਪਾਸ ਹੁੰਦੇ ਹਨ, ਉਨ੍ਹਾਂ ਨੂੰ ਅੱਜ ਦੇ ਦਿਨ ਇਨਾਮ ਦਿਤੇ ਜਾਂਦੇ ਹਨ। ਸੰਮੇਲਨ ਵਿਚ ਪਿੰਡ ਦੇ ਸ਼ਾਹੂਕਾਰ, ਸੇਠ ਅਤੇ ਵੱਡੇ ਲੋਕ ਸਭ ਹਾਜ਼ਰ ਸਨ। ਸਾਹਿਬ ਨੇ ਇਸ ਮੌਕੇ ਦੇ ਲਈ ਪ੍ਰੋਗਰਾਮ ਬਣਾਉਣ ਦਾ ਕੰਮ ਮੈਨੂੰ ਸੌਂਪ ਦਿੱਤਾ ਸੀ। ਮੈਂ ਇਹ ਕੰਮ ਆਪਣੇ



ਤਿੰਨ ਪੈਰ ਦੀ ਦੌੜ

ਵਿਦਿਆਰਥੀਆਂ ਨੂੰ ਸੌਂਪ ਦਿਤਾ। ਜੋ ਕੁਝ ਕੀਤਾ ਸੀ, ਮੇਰੀ ਸੂਚਨਾ ਅਤੇ ਸਲਾਹ ਦੇ ਨਾਲ ਉਨ੍ਹਾਂ ਨੇ ਕੀਤਾ ਸੀ।

ਪਹਿਲਾਂ ਡੰਡਿਆਂ ਦੀ ਤਾਲ ਨਾਲ ਸੰਗੀਤ ਸ਼ੁਰੂ ਹੋਇਆ। ਅੱਧੇ ਘੰਟੇ ਤੱਕ ਤਾਂ ਉਨ੍ਹਾਂ ਨੇ ਰੰਗ ਬੰਨ੍ਹ ਦਿਤਾ। ਫਿਰ ਸ਼ਰਤਾਂ ਨਾਲ ਖੇਲ੍ਹ ਚਲੇ – ਦੌੜਣ ਦੀ ਸ਼ਰਤ, ਲੰਗੜੀ ਚਾਲ ਦੀ ਸ਼ਰਤ, ਤਿੰਨ-ਪੈਰ ਦੀ ਦੌੜ ਦੀ ਸ਼ਰਤ, ਕੁਰਸੀ ਦੀ ਸ਼ਰਤ, ਆਦਿ – ਆਦਿ।

ਲੋਕ ਇਕ ਟਕ ਖੇਲ ਦੇਖ ਰਹੇ ਸਨ। ਖੇਲ੍ਹ ਖਤਮ ਹੁੰਦੇ ਹੀ ਮੂਕ ਅਨੁਕਰਣ ਦਾ ਅਭਿਨੈ ਹੋਇਆ। ਕੋਈ ਪਿੰਡ ਦੇ ਸੇਠ ਜੀ ਦੀ, ਕੋਈ ਸਿਖਿਆ ਅਧਿਕਾਰੀ ਦੀ, ਕੋਈ ਫ਼ੌਜਦਾਰ ਦੀ ਅਤੇ ਕੋਈ ਦੇਸ਼ ਦੇ ਨੇਤਾ ਦੀ ਸੁੰਦਰ ਨਕਲ ਕਰਕੇ ਦਿਖਾ ਗਿਆ। ਇਸ ਦੇ ਬਾਅਦ ਵਿਦਿਆਰਥੀ ਆਪਣੇ ਬਣਾਏ ਹੋਏ ਚਿੱਤਰ ਲੈ ਆਏ ਅਤੇ ਝੁਕ ਝੁਕ ਕੇ ਹਰ ਇਕ ਸੱਜਣ ਨੂੰ ਵਾਰੀ ਵਾਰੀ ਦਿਖਾਉਣ ਲੱਗੇ। ਸਾਰਾ ਭਵਨ ਵਿਦਿਆਰਥੀਆਂ ਦੀਆਂ ਤਸਵੀਰਾਂ ਦੇਖਣ ਵਿਚ ਲੀਨ ਹੋ ਗਿਆ।

ਅੰਤਮ ਪ੍ਰੋਗਰਾਮ ਇਨਾਮ ਵੰਡਣ ਦਾ ਸੀ। ਹਰ ਸਾਲ 125/- ਰੁਪਏ ਦੇ ਇਨਾਮ ਵੰਡੇ ਜਾਂਦੇ ਸਨ। ਇਹ ਇਨਾਮ ਵਿਦਿਆਰਥੀਆਂ ਨੂੰ ਹੀ ਮਿਲਦੇ ਸਨ। ਅੰਤ ਵਿਚ ਨਿਰਦੇਸ਼ਕ ਸਾਹਿਬ ਨੇ ਖੜੇ ਹੋ ਕੇ ਹਮੇਸ਼ਾ ਦੀ ਤਰ੍ਹਾਂ ਦੋ ਸ਼ਬਦ ਕਹੇ। ਉਹ

ਬੋਲੇ — 'ਸੱਜਣੋ ! ਮੇਰੀ ਰਾਏ ਵਿਚ ਅੱਜ ਦਾ ਇਹ ਇਨਾਮ ਵੰਡ ਸੰਮੇਲਨ ਵੱਖਰੀ ਤਰ੍ਹਾਂ ਦਾ ਹੈ। ਮੇਰੀ ਬਗਲ ਵਿਚ ਬੈਠੇ ਇਸ ਸ੍ਰੀਮਾਨ ਨੇ ਮੈਨੂੰ ਇਨਾਮਾਂ ਦੇ ਬਾਰੇ ਇਕ ਨਵਾਂ ਸਬਕ ਸਿਖਾਇਆ ਹੈ। ਇਸ ਸਾਲ ਦੇ 125/- ਰੁਪਏ ਨੂੰ ਮੈਂ ਅਲੱਗ ਅਲੱਗ ਇਨਾਮ ਦੇ ਰੂਪ ਵਿਚ ਵੰਡਾਂਗਾ, ਬਲਕਿ ਇਸ ਰਕਮ ਨਾਲ ਇਨ੍ਹਾਂ ਦੇ ਨਾਮ ਉਤੇ ਸਕੂਲ ਵਿਚ ਇਕ ਵਾਚਨਾਲਯ (ਆਪਸੀ ਸੰਵਾਦ ਦੀ ਥਾਂ) ਦੀ ਸਥਾਪਨਾ ਹੋਵੇਗੀ। ਮੈਂ ਉੱਚ ਅਧਿਕਾਰੀਆਂ ਤੋਂ ਇਸ ਲਈ ਆਗਿਆ ਵੀ ਲੈ ਲਈ ਹੈ। ਅੱਗੇ ਤੋਂ ਹਰ ਸਾਲ ਇਨਾਮ ਦੀ ਇਹ ਰਕਮ ਵਾਚਨਾਲਯ ਨੂੰ ਹੀ ਮਿਲਿਆ ਕਰੇਗੀ। ਮੈਂ ਤੁਹਾਨੂੰ ਇਹ ਖ਼ੁਸ਼ਖਬਰੀ ਸੁਣਾਉਂਦਾ ਹੋਇਆ ਬਹੁਤ ਸੁਖ ਮਹਿਸੂਸ ਕਰ ਰਿਹਾ ਹਾਂ। ਵਿਅਕਤੀਗਤ ਇਨਾਮ ਦੇਣ ਨਾਲ ਵਿਦਿਆਰਥੀਆਂ ਵਿਚ ਅਭਿਮਾਨ ਅਤੇ ਨਿਰਾਸ਼ਾ ਦੀ ਭਾਵਨਾ ਪੈਦਾ ਹੁੰਦੀ ਹੈ। ਇਹ ਨਵੀਂ ਯੋਜਨਾ ਇਸ ਤਰ੍ਹਾਂ ਦੀ ਹੈ ਕਿ ਇਸ ਇਨਾਮ ਦੀ ਰਕਮ ਦਾ ਫਾਇਦਾ ਸਭ ਲੈ ਸਕਣਗੇ। ਇਨਾਮ ਦੀ ਨਿਰਾਰਥਕਤਾ ਸਮਝਾਉਣ ਵਾਲੇ ਅਤੇ ਇਸ ਸਦ ਪ੍ਰਯੋਗ ਦਾ ਅਨੁਭਵ ਕਰਾਉਣ ਵਾਲੇ ਇਸ ਅਧਿਆਪਕ ਦਾ ਮੈਂ ਇਥੇ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

'ਇਸ ਮੌਕੇ ਉਤੇ ਮੈਂ ਤੁਹਾਨੂੰ ਇਹ ਵੀ ਦੱਸਦਾ ਹਾਂ ਕਿ ਇਹ ਸੱਜਣ ਇਕ ਸਾਲ ਪਹਿਲਾਂ ਚੌਥੀ ਜਮਾਤ ਵਿਚ ਸਿਖਿਆ ਦੇ ਪ੍ਰਯੋਗ ਕਰਨ ਲਈ ਮੇਰੇ ਕੋਲ ਆਏ ਸਨ। ਮੈਂ ਉਸ ਸਮੇਂ ਇਨ੍ਹਾਂ ਨੂੰ ਇਕ ਪੜ੍ਹਿਆ-ਲਿਖਿਆ ਮੂਰਖ ਹੀ ਸਮਝਿਆ ਸੀ। ਮੈਂ ਇਹ ਸੋਚ ਕੇ ਇਨ੍ਹਾਂ ਨੂੰ ਇਜਾਜ਼ਤ ਦਿਤੀ ਸੀ ਕਿ ਇਨ੍ਹਾਂ ਵਰਗੇ ਬਹੁਤ ਪੜ੍ਹੇ ਹਨ, ਜੋ ਕਸੌਟੀ ਉਤੇ ਪਰਖੇ ਜਾਣ ਤੇ ਭੱਜ ਜਾਂਦੇ ਹਨ। ਮੈਨੂੰ ਕਹਿਣਾ ਚਾਹੀਦਾ ਹੈ ਕਿ ਮੈਂ ਇਨ੍ਹਾਂ ਉਤੇ ਯਕੀਨ ਨਹੀਂ ਸੀ ਕਰਦਾ। ਪਰ ਹੁਣ ਮੈਂ ਖ਼ੁਸ਼ੀ ਨਾਲ ਸਵੀਕਾਰ ਕਰਦਾ ਹਾਂ ਕਿ ਇਨ੍ਹਾਂ ਦੇ ਪ੍ਰਯੋਗ ਬਹੁਤ ਸਫ਼ਲ ਹੋਏ ਹਨ। ਮੇਰੇ ਵਿਚਾਰਾਂ ਵਿਚ ਵੀ ਇਨ੍ਹਾਂ ਨੇ ਭਾਰੀ ਪਰਿਵਰਤਨ ਕਰ ਦਿਤਾ ਹੈ ਅਤੇ ਆਪਣੇ ਅੰਤਹਕਰਣ ਵਿਚ ਮੈਨੂੰ ਇਹ ਆਵਾਜ਼ ਸੁਣਾਈ ਦਿੰਦੀ ਹੈ ਕਿ ਮੁੱਦਲੇ ਸਕੂਲਾਂ ਦੇ ਇਸ ਪੁਰਾਣੇ ਢੱਰਿਆਂ ਦਾ ਹੁਣ ਜਲਦੀ ਹੀ ਅੰਤ ਹੋਵੇਗਾ। ਸਾਡੇ ਵਰਗੇ ਅਧਿਆਪਕਾਂ ਅਤੇ ਅਧਿਕਾਰੀਆਂ ਨੂੰ ਹੁਣ ਰਾਜ਼ੀ ਖ਼ੁਸ਼ੀ ਵਿਦਾ ਲੈ ਕੇ ਨਵੀਂ ਪੀੜੀ ਦੇ ਅਧਿਆਪਕਾਂ ਅਤੇ ਸਿੱਖਿਆ ਸ਼ਾਸਤਰੀਆਂ ਅਤੇ ਕਲਪਨਾਸ਼ੀਲ ਵਿਚਾਰਕਾਂ ਨੂੰ ਆਪਣਾ ਸਥਾਨ ਸੌਂਪ ਦੇਣਾ ਚਾਹੀਦਾ ਹੈ।

'ਸੱਜਣੋ ! ਮੈਂ ਨਹੀਂ ਜਾਣਦਾ ਕਿ ਆਪਣੀ ਖ਼ੁਸ਼ੀ ਨੂੰ ਕਿਸ ਤਰ੍ਹਾਂ ਵਿਅਕਤ ਕਰਾਂ ? ਤੁਸੀਂ ਇਨ੍ਹਾਂ ਦੀ ਜਮਾਤ ਦੇ ਇਨ੍ਹਾਂ ਵਿਦਿਆਰਥੀਆਂ ਨੂੰ ਦੇਖੋ। ਇਹ ਕਿੰਨੇ ਖ਼ੁਸ਼, ਤੰਦਰੁਸਤ ਅਤੇ ਅਨੰਦ ਵਿਚ ਹਨ। ਇਨ੍ਹਾਂ ਦੀ ਸ਼ਕਤੀ ਅਤੇ ਬੁੱਧੀ ਦੇ ਵਿਕਾਸ ਦਾ ਮੈਂ ਗਵਾਹ ਹਾਂ। ਇਨ੍ਹਾਂ ਦੇ ਸੰਬੰਧ ਵਿਚ ਬੱਚਿਆਂ ਦੇ ਮਾਤਾ-ਪਿਤਾ ਨੂੰ ਵੀ ਆਪਣਾ ਸੰਤੋਸ਼ ਦੱਸਦੇ ਹੋਏ ਮੈਂ ਬਾਰ-ਬਾਰ ਸੁਣਿਆ ਹੈ।'

ਨਿਰਦੇਸ਼ਕ ਸਾਹਿਬ ਦਾ ਭਾਸ਼ਨ ਖ਼ਤਮ ਹੁੰਦੇ ਹੀ ਸੰਮੇਲਨ ਦੀ ਕਾਰਵਾਈ ਖ਼ਤਮ ਹੋਈ। ਸਭ ਆਪਣੇ-ਆਪਣੇ ਘਰ ਚਲੇ ਗਏ।

ਮੈਂ ਵੀ ਇਕ ਸਾਲ ਦੇ ਸਫ਼ਲ ਯਤਨਾਂ ਉਤੇ ਖੁਸ਼ੀ ਮਨਾਉਂਦਾ ਹੋਇਆ ਘਰ ਪਹੁੰਚਿਆ, ਅਤੇ ਨਵੀਂ ਪੜ੍ਹਾਈ ਦੇ ਉਜਲ ਭਵਿੱਖ ਦਾ ਸੁੰਦਰ ਸੁਪਨਾ ਦੇਖਣ ਵਿਚ ਲੀਨ ਹੋ ਗਿਆ।

Printed at The Central Electric Press A-12/1 Naraina Indl. Area, Phase-I, New Delhi-28.